ਭਾਗ ਪਹਿਲਾ

# ਗੁਰਬਾਣੀ ਸੰਗੀਤ ਪ੍ਰਾਚੀਨ ਰੀਤ ਰਤਨਾਵਲੀ

ਭਾਈ ਅਵਤਾਰ ਸਿੰਘ
ਭਾਈ ਗੁਰਚਰਨ ਸਿੰਘ



ਪੰਜਾਬੀ ਯੂਨੀਵਰਸਿਟੀ ਪਟਿਆਲਾ



ਉਸਤਾਦ ਬਾਬਾ ਸਰਧਾ ਸਿੰਘ ਹੁਰਾਂ ਦੇ ਹੱਥਾਂ ਦਾ
ਤਾਊਸ, ਜਿਸ ਨਾਲ ਜੀਵਨ ਭਰ
ਕੀਰਤਨ ਕਰਦੇ ਰਹੇ ।

ਗੁਰਬਾਣੀ ਸੰਗੀਤ

# ਪ੍ਰਾਚੀਨ ਰੀਤ ਰਤਨਾਵਲੀ

ਅਰਥਾਤ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਰਾਗਾਂ ਦੀਆਂ ਪੁਰਾਤਨ ਕੀਰਤਨੀ ਰੀਤਾਂ

ਕਰਤਾ

ਭਾਈ ਅਵਤਾਰ ਸਿੰਘ, ਭਾਈ ਗੁਰਚਰਨ ਸਿੰਘ

ਹਜ਼ੂਰੀ ਰਾਗੀ, ਸੀਸ ਗੰਜ ਸਾਹਿਬ, ਦਿੱਲੀ

ਭਾਗ ਪਹਿਲਾ



ਪੰਜਾਬੀ ਯੂਨੀਵਰਸਿਟੀ, ਪਟਿਆਲਾ

Gurbani Sangeet Prachin Reet Ratnavali (Punjabi) by Bhai Avtar Singh, Gurcharan Singh, Hazuri Ragi, Gurdwara Sis Ganj Sahib, Delhi.

1979

ਪਹਿਲੀ ਵਾਰ : 1100

ਮੁੱਲ : 32·50 (ਪ੍ਰਤਿ ਭਾਗ)

-C-

ਸਰਦਾਰ ਗੁਰਬਚਨ ਸਿੰਘ ਐਮ. ਐਸ-ਸੀ., ਰਜਿਸਟਰਾਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ
ਵੱਲੋਂ ਪ੍ਰਕਾਸ਼ਿਤ ਅਤੇ ਆਧੁਨਿਕ ਪ੍ਰਿੰਟਰਜ਼, ਲਕਸ਼ਮੀ ਪੁਰਾ, ਜਲੰਧਰ 144004 ਵਿਖੇ ਛਪੀ।

ਬਾਗੜੀਆਂ ਹਾਊਸ
ਸ਼ਿਮਲਾ—2
11-7-76

ੴ ਸ੍ਰੀ ਵਾਹਗੁਰੂ ਜੀ ਕੀ ਫਤਹ ।

ਸਤਿਗੁਰਾਂ ਦੇ ਦਰਬਾਰ ਦੇ ਰਤਨ ਮੇਰੇ ਪ੍ਰੇਮ ਕ੍ਰਿਪਾਲੂ ਗੁਰਮੁਖਿ ਪਿਆਰੇ ਜੀ ।

ਆਪ ਦਾ ਕ੍ਰਿਪਾ ਪਤ੍ਰ ਹੇਮਕੁੰਡ ਜਾਣ ਤੋਂ ਪਹਿਲਾਂ ਬਾਗੜੀਏ ਮਿਲ ਗਿਆ ਸੀ । ਦੂਸਰਾ ਵਾਪਸੀ ਤੇ ਲਿਖਿਆ ਹੁਣ ਐਥੇ ਮਿਲ ਗਿਆ ਹੈ । ਬਹੁਤ ਬਹੁਤ ਧੰਨਵਾਦ । ਖੁਸ਼ੀ ਹੋਈ ਜੋ ਆਪ ਉੱਚੇ ਉੱਚੇ ਪਹਾੜਾਂ ਦੀ ਭੀ ਸੈਰ ਕਰ ਆਏ ਹੋ । ਉੱਚੇ ਜਾ ਕੇ ਹਵਾ ਪਤਲੀ ਹੁੰਦੀ ਜਾਂਦੀ ਹੈ ਤੇ ਉਸ ਦਾ ਅਸਰ ਸਰੀਰ ਦੇ ਅੰਗਾਂ ਤੇ ਮਨ ਉਪਰ ਭੀ ਅਵਸ਼ ਹੁੰਦਾ ਹੈ । ਇਹ ਮੰਨੀ ਪਰਮੰਨੀ ਸਾਇੰਸ ਵਾਲਿਆਂ ਦੀ ਭੀ ਗਲ ਹੈ । ਬਹੁਤੀ ਉੱਚਾਈ ਤੇ ਜਾ ਕੇ ਮਨ ਦੀਆਂ ਕਈ ਵਾਸ਼ਨਾਵਾਂ ਭੀ ਦਬ ਜਾਂਦੀਆਂ ਹਨ ।

ਇਹ ਸਤਿਗੁਰਾਂ ਦੀ ਖਾਸ ਅਪਾਰ ਮੇਹਰ ਹੈ ਜੋ ਆਪ ਨੇ ਰੀਕਾਰਡਿੰਗ ਅਰ ਨੋਟੇਸ਼ਨ ਮੁਕੰਮਲ ਕਰ ਲਏ ਹਨ । ਹੁਣ ਨਾਲ ਲਗਦੇ ਹੀ ਵਾਰਾਂ ਦੀਆਂ ਧੁਨੀਆਂ ਭੀ ਕਰ ਦਿਓ ਤਾਕਿ ਸਭ ਇਕੱਠੇ ਹੀ ਇਕ ਲੜੀ ਵਿਚ ਪਰੋਏ ਜਾਣ ! ਮੈਂ ਡਾਕਟਰ ਤਾਰਨ ਸਿੰਘ ਜੀ ਨੂੰ ਭੀ ਲਿਖਾਂਗਾ ਕਿ ਹੁਣ ਛਪਾਈ ਦਾ ਕੰਮ ਛੇਤੀ ਹੋ ਜਾਣਾ ਚਾਹੀਦਾ ਹੈ । ਐਸ ਵੇਲੇ ਤਾਜਾ ਤਾਜਾ ਸਭ ਆਪ ਦੇ ਮਨ ਵਿਚ ਯਾਦ ਹੋਵੇਗਾ ਤੇ ਪਰੂਫ ਦਰੁਸਤ ਕਰਨ ਵਿਚ ਸੌਖ ਰਹੇਗਾ, ਦੇਰ ਪੈਣ ਨਾਲ ਯਾਦ ਵਿਚੋਂ ਸੁਰ ਵਗੈਰਾ ਵਿਸਰ ਜਾਂਦੇ ਹਨ ਤੇ ਮੁੜ ਦੋਬਾਰਾ ਯਾਦ ਕਰਨੇ ਪੈਣਗੇ ।

ਮੁੱਖ ਬੰਦ ਮੈਨੂੰ ਲਿਖਣ ਦਾ ਆਪ ਦਾ ਹੁਕਮ ਹੈ । ਉਹ ਮੈਂ ਲਿਖ ਦਿਆਂਗਾ । ਤੁਸਾਂ ਆਪਣੇ, ਅਥਵਾ ਭਾਈ ਗੁਰਚਰਨ ਸਿੰਘ ਜੀ ਹੁਰਾਂ ਦੇ ਭੀ ਨਿਜੀ ਜੀਵਨੀਆਂ ਦੇ ਕੁਛ ਨੋਟ ਮੈਨੂੰ ਕਿਸੇ ਵੇਲੇ ਲਿਖ ਭੇਜਣੇ ਤਾਕਿ ਵਿਚ ਜਿਥੇ ਕਿਤੇ ਫਬਦੇ ਹੋਣ ਦਰਜ ਕਰ ਸਕਾਂ ।

ਆਪ ਨੂੰ ਵਧਾਈ ਹੋਵੇ ਅਰ ਸਤਿਗੁਰਾਂ ਦਾ ਕੋਟਾਨ ਕੋਟ ਧੰਨਵਾਦ ਹੈ ਜੋ ਇਹ ਕਾਰਜ ਭਲੀ ਭਾਂਤ ਸੰਪੂਰਣ ਹੋ ਗਿਆ ਹੈ । ਇਹ ਇਕ ਆਪ ਤੋਂ ਬੜੀ ਵੱਡੀ ਸੇਵਾ ਸਤਿਗੁਰਾਂ ਨੇ ਕਰਵਾਈ ਹੈ ਜੋ ਇਹ ਅਦਭੁਤਿ ਖਜਾਨਾ ਸਾਂਭਿਆ ਗਿਆ ਹੈ । ਇਹ ਹਮੇਸ਼ਾ ਯਾਦ ਰਹੇਗੀ । ਕਈ ਫਾਇਦਾ ਉਠੌਣਗੇ ਜਿੰਨਾ ਦੇ ਭਾਗ ਚੰਗੇ ਹੋਣਗੇ ।

ਰਾਗਾਂ ਦੀ ਥੀਉਰੀ ਬਾਬਤ ਭੀ ਆਪ ਨਾਲ ਵੀਚਾਰ ਕਰਕੇ ਫੇਰ ਡਾਕਟਰ ਤਾਰਨ ਸਿੰਘ ਜੀ ਨਾਲ ਗਲ ਕਰਾਂਗੇ । ਸ਼ਾਯਦ ਉਹਨਾਂ ਨੂੰ ਉਪਰੋਂ ਮਨਜੂਰੀ ਤੇ ਹੋਰ ਮਾਇਆ ਫੰਡ ਭੀ ਮੰਗਣਾ ਪਵੇ । ਖੈਰ, ਇਹ ਉਹਨਾਂ ਨਾਲ ਗਲ ਕਰਕੇ ਪਤਾ ਲਗੇਗਾ ।

ਮੈਂ ਇਸ ਮਹੀਨੇ ਦੇ ਸ਼ੁਰੂ ਵਿਚ ਹੀ ਐਥੇ ਆ ਗਇਆ ਸੀ। ਅਸ਼ੋਕ ਸਿੰਘ ਹੁਰੀ ਕਾਬਲ ਸੈਰ ਤੇ ਗਏ ਹੋਏ ਹਨ। ਲਾਲ ਜੀ ਹੁਰੀ ਪਟਿਆਲੇ ਤੇ ਸਿਕੰਦਰ ਸਿੰਘ ਹੁਰੀ ਦਿੱਲੀ ਹਨ। ਸਤਿਗੁਰਾਂ ਦੀ ਕਿਰਪਾ ਨਾਲ ਸਭ ਠੀਕ ਠਾਕ ਹਨ।

ਐਥੇ ਤਾਂ ਹੁਣ ਐਉਂ ਲਗਦਾ ਹੈ ਜਿਵੇਂ ਬਰਸਾਤ ਸ਼ੁਰੂ ਹੋ ਗਈ ਹੈ। ਉਮੈਦ ਹੈ ਦਿੱਲੀ ਭੀ ਹੋ ਗਈ ਹੋਵੇਗੀ।

ਸਾਡੇ ਸਾਰਿਆਂ ਵਲੋਂ ਆਪ ਸਭਨਾਂ ਨੂੰ ਬਹੁਤ ਆਦਰ ਸਤਿਕਾਰ ਅਰ ਪਿਆਰ ਭਰੀ ਫਤਹ ਤਥਾ ਸਤਿ ਸ੍ਰੀ ਅਕਾਲ ਪ੍ਰਵਾਣ ਹੋਵੇ।

ਬਹੁਤ ਪਿਆਰ ਅਰ ਸ਼ੁਭ ਕਾਮਨਾਵਾ ਨਾਲ।

ਆਪ ਦਾ ਪ੍ਰੇਮ ਸਨੇਹੀ ਪ੍ਰੇਮੀ

(ਅਰਦਮਨ ਸਿੰਘ ਭਾਈ)

DILIP CHANDRA VEDI

Sangeet Maha-Mahopadhyay,
Mahtab-e-Mosiqi (Sangeet Sudhakar),
Sangeet Shrungaar Gayanacharya Etc.

दिल्ली :

दिनांक : 27-12-1978

सम्पूर्ण ब्रह्माण्ड नादमय है। नाद सर्वव्यापी है, इसीलिए ऋषियों ने नाद को "नाद ब्रह्म" कहा है। संगीत विद्या के प्राण नाद और लय हैं। छान्दोग्योपनिषद् के अनुसार, दालभ्य, प्रवाहरण, शिल्क इत्यादि वैदिक ऋषियों ने संगीत को केवल मनोरंजन का साधन न मानकर, प्रभु भक्ति की ओर संगीत धारा मोड़ी तथा सहस्त्रों वर्ष पूर्व हरि कीर्तन की नींव रखी। योगेश्वर श्री कृष्ण ने भी 'मद्भक्ता यत्र गायन्ति तत्र तिष्ठामि नारद' कह कर नृत्य की अपेक्षा गायन का भक्ति के लिए महत्त्व बतलाया। चीन के महात्मा कन्फ्यूशियस ने भी संगीत को ईश्वरीय वाणी कहा है। स्वर और लय से एकाग्रता सम्भव है, जो नृत्य से दुर्लभ है।

भारत के लगभग सभी प्रमुख धर्म संस्थापकों ने संगीत का प्रयोग प्रभु-भक्ति के लिए ही किया। अहिंसा तथा मानव धर्म के संदेशवाहक श्री गुरु नानक देव जी ने भी इसी विचार को लेकर अपनी पवित्र वाणी का प्रचार किया। पंचम गुरु श्री गुरु अर्जन देव जी ने (जो अद्वितीय-सत्याग्रही थे) भी धर्म प्रचार के लिए संगीत द्वारा हरि कीर्तन की परम्परा को अत्यावश्यक बना दिया एवं तत्कालीन इकत्तीस रागों में गुरुवाणी गाने का आदेश दिया। भाई मर्दाना रबाबी तथा उनके वंशज के अनेक रबाबियों तथा सिक्ख रागियों ने ध्रुपद की विभिन्न रचनाओं के आधार पर गुरु वाणी का गायन किया। दूसरी ओर लोकगीतों की धुनों पर भी शबद गायन किया जाने लगा जो एकाग्रता की शक्ति से विहीन था।

समय-समय पर अनेक शास्त्रीय संगीत के आचार्यों ने शास्त्रीय संगीत द्वारा हरि कीर्तन की परम्परा को बनाए रखा। इनमें 19वीं शताब्दी के भाई चांद रबाबी (तलवंडी-ध्रुपद घराने के अनुयायी), भाई गुरमुख सिंह साहिब, भाई उत्तम सिंह, महन्त गजा सिंह (पटियाले वाले), भाई बधावा रबाबी, भाई मोती रबाबी तथा बाबा रंगी राम जी के नाम उल्लेखनीय हैं। भाई ज्वाला सिंह जी रागी ने बाबा रंगी राम जी से पर्याप्त समय तक गायन दीक्षा प्राप्त की, और आजीवन राग नियमानुसार रची गई पुरातन रीतियों से गायन करते रहे। उनके सुपुत्र भाई अवतार सिंह रागी तथा भाई गुरचरन सिंह रागी ने अपने पूज्य पिता जी से हरि कीर्तन की जो शिक्षा प्राप्त की, उसे सुदीर्घ बनाने व अन्य लोगों के लाभार्थ हेतु उन पुरातन रीतियों को स्वरलेखन पद्धति द्वारा लिपिबद्ध करके

एक महत्त्वपूर्ण कार्य किया है। इस ग्रन्थ को 'गुरुवाणी संगीत प्राचीन रीति रत्नावली' कहना उचित ही है।

मुझे प्रसन्नता है कि पंजाबी यूनिवर्सिटी पटियाला के डॉ० तारन सिंह जी ने इसके प्रकाशन का प्रबन्ध करके हरि कीर्तन के जिज्ञासुओं के लिए सराहनीय कार्य किया है। इसमें सन्देह नहीं कि कीर्तन प्रेमी तथा कीर्तनकार सज्जन इस ग्रन्थ से पूर्णतः लाभान्वित होंगे।

सदैव हित चिन्तक

दि. च. वेदी

(दिलीप चन्द्र वेदी)

I had an opportunity to listen to the Kirtan of Bhai Sahib Bhai Avtar Singh and Gurcharan Singh Ragi while attending the marriage ceremony of a friend's son at Chandigarh. They recited the PARTALS of RAGAS—SUHI and MALHAR in the most original and ancient way of classical singing. I really appreciate their inherited knowledge of classical Indian music carried on in their family for many generations and passed on to them by their well known father Bhai Sahib Bhai Jawala Singh Ji Ragi of KAPURTHALA.

This book "GURUBANI SANGEET PRACHEEN REET RATNAWALI" written by them and published by Punjabi University, Patiala is a most valuable collection of nearly five hundred original type of composition of various Ragas given in the holy book Guru Granth Sahib. This inspiration was rendered by Bhai Sahib Ardaman Singh Ji of Bagrian and Dr. Taran Singh, Head of Department of Guru Granth Sahib Adhyan Vibhag, Punjabi University, Patiala. And with their active interest, untiring help and guidance, it has been possible to complete this book.

I heartily congratulate Bhai Sahib Avtar Singh and Gurcharan Singh Ragi for the great service they have rendered to Indian classical music which will be a massive guide to the coming generations.

(USTAD VILAYAT.H.KHAN)
Clement Town,
Dehradun.

# ਮੁੱਖਬੰਧ

( 1 )

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸ਼ਰਧਾਲੂਆਂ ਤੇ ਗੁਰਬਾਣੀ ਕੀਰਤਨ ਦੇ ਰਸੀਆਂ ਵਿਚ ਇਹ ਵਿਚਾਰ ਆਮ ਪ੍ਰਚੱਲਤ ਹੈ ਕਿ ਗੁਰਬਾਣੀ ਦੇ ਕਿਸੇ ਸ਼ਬਦ ਦੇ ਗਾਇਨ ਦਾ ਪੂਰਾ ਆਤਮਿਕ ਪ੍ਰਭਾਵ ਤਦ ਹੀ ਬਣਦਾ ਹੈ ਜੇ ਗਾਈ ਜਾ ਰਹੀ ਰਚਨਾ ਉਸੇ ਰਾਗ ਵਿਚ ਗਾਈ ਜਾਵੇ ਜਿਸ ਵਿਚ ਉਹ ਰਚੀ ਗਈ ਹੈ। ਇਸ ਸਿਧਾਂਤ ਬਾਰੇ ਮਤਭੇਦ ਵੀ ਹੈ ਪਰ ਬਹੁ-ਸੰਮਤੀ ਇਹੋ ਹੈ ਕਿ ਜਿਸ ਰਾਗ ਵਿਚ ਕੋਈ ਸ਼ਬਦ ਉਚਾਰਣ ਹੋਇਆ ਹੈ, ਉਸੇ ਵਿਚ ਹੀ ਗਾਇਨ ਹੋਣਾ ਉਚਿਤ ਹੈ।

ਇਸ ਸਿਧਾਂਤ ਨੂੰ ਵਿਚਾਰਦਿਆਂ ਇਹ ਖਿਆਲ ਸਾਹਮਣੇ ਆਇਆ ਕਿ ਜਦੋਂ ਗੁਰਬਾਣੀ ਦਾ ਆਵੇਸ਼ ਹੋਇਆ ਤੇ ਬਾਣੀ ਦਾ ਗਾਇਨ ਗੁਰੂ ਸਾਹਿਬਾਨ ਨੇ ਆਪ ਕੀਤਾ, ਉਦੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵਰਤੇ ਰਾਗਾਂ ਦਾ ਸਰੂਪ ਹੁਣ ਨਾਲੋਂ ਭਿੰਨ ਸੀ। ਤਦ ਤੇ ਇਹ ਲੋੜੀਂਦਾ ਹੈ ਕਿ ਨਿਰਧਾਰਿਤ ਰਾਗ ਦਾ ਸ਼ਬਦ ਉਸ ਦੇ ਉਸ ਸਰੂਪ ਵਿਚ ਹੀ ਗਾਇਆ ਜਾਵੇ ਜੋ ਸੋਲ੍ਹਵੀਂ ਤੇ ਸਤਾਰ੍ਹਵੀਂ ਸਦੀ ਈਸਵੀ ਵਿਚ ਪ੍ਰਚੱਲਤ ਸੀ।

ਇਸ ਕਥਨ ਨੂੰ ਵਿਚਾਰਦਿਆਂ ਫਿਰ ਇਹ ਗੱਲ ਸਾਹਮਣੇ ਆਈ ਕਿ ਗੁਰਬਾਣੀ ਦਾ ਗਾਇਨ ਉਨ੍ਹਾਂ ਹੀ ਰਾਗ-ਰੀਤਾਂ ਵਿਚ ਹੋਣਾ ਚਾਹੀਦਾ ਹੈ ਜਿਨ੍ਹਾਂ ਵਿਚ ਗੁਰੂ ਸਾਹਿਬਾਨ ਆਪ ਜਾਂ ਉਨ੍ਹਾਂ ਦੇ ਦਰਬਾਰ ਵਿਚ ਕੀਰਤਨ ਕਰਨ ਵਾਲੇ ਰਬਾਬੀ ਤੇ ਢਾਡੀ ਕੀਰਤਨ ਕਰਦੇ ਸਨ। ਢਾਡੀਆਂ ਲਈ ਪੁਰਾਤਨ ਧੁਨੀਆਂ ਦੇ ਸੰਕੇਤ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਿੱਤੇ ਹੋਏ ਹਨ।

ਇਸ ਤਰ੍ਹਾਂ ਇਹ ਤ੍ਰੈ-ਪੱਖੀ ਸਿਧਾਂਤ ਬਣ ਗਿਆ।

( 2 )

ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ ਦੀ ਸਥਾਪਨਾ 1965 ਵਿਚ ਹੋਈ। ਵਿਭਾਗ ਨੇ 1966 ਤੋਂ ਗੁਰੂ ਗ੍ਰੰਥ ਪ੍ਰਥਮ ਪ੍ਰਕਾਸ਼ ਦਿਵਸ, ਜੋ ਭਾਦੋਂ ਸੁਦੀ ਏਕਮ ਨੂੰ ਹੁੰਦਾ ਹੈ, ਹਰ ਸਾਲ ਮਨਾਉਣਾ ਆਰੰਭ ਕੀਤਾ। ਹੁਣ ਵੀ ਹਰ ਸਾਲ ਮਨਾਇਆ ਜਾਂਦਾ ਹੈ। ਇਸ ਸਮਾਗਮ ਦੇ ਹੋਰ ਵੇਰਵਿਆਂ ਨਾਲ ਇਕ ਮੱਦ ਸਾਲਾਨਾ ਕੀਰਤਨ ਦਰਬਾਰ ਦੀ ਰਖੀ ਗਈ, ਜਿਸ ਵਿਚ ਨਿਰਧਾਰਿਤ ਰਾਗਾਂ ਵਿਚ ਉਸੇ ਰਾਗ ਦੇ ਸ਼ਬਦ ਗਾਇਨ ਕੀਤੇ ਜਾਣੇ ਨਿਸ਼ਚਿਤ ਹੋਏ। ਪਹਿਲਾ ਐਸਾ ਕੀਰਤਨ ਦਰਬਾਰ ਸੰਨ 1968 ਵਿਚ ਰਖਿਆ ਗਿਆ। ਇਸ ਵਿਚ ਪ੍ਰੋ. ਸੋਹਨ ਸਿੰਘ (ਜਲੰਧਰ ਰੇਡੀਓ), ਸ੍ਰੀ ਸ਼ੰਕਰ ਲਾਲ ਮਿਸ਼ਰ (ਦਿੱਲੀ ਰੇਡੀਓ), ਕੰਵਰ ਮ੍ਰਿਗਿੰਦਰ ਸਿੰਘ, ਸ੍ਰ. ਪਿਆਰਾ ਸਿੰਘ (ਦਿੱਲੀ ਰੇਡੀਓ), ਸ੍ਰ. ਬਲਬੀਰ ਸਿੰਘ ਕਲਸੀ, ਪ੍ਰੋ. ਰਾਜਿੰਦਰ ਸਿੰਘ (ਕੁਰਕਸ਼ੇਤਰ ਯੂਨੀਵਰਸਿਟੀ), ਸ੍ਰੀ ਹਰੀਸ਼ ਚੰਦਰ ਬਾਲੀ, ਸ੍ਰ. ਸ਼ਮਸ਼ੇਰ ਸਿੰਘ, ਸ੍ਰ. ਹਰਚਰਨ ਸਿੰਘ, ਪ੍ਰੋ. ਅਵਤਾਰ ਸਿੰਘ (ਸ਼ਹੀਦ ਸਿੱਖ ਮਿਸ਼ਨਰੀ ਕਾਲਜ) ਤੇ ਸ੍ਰ. ਬਲਬੀਰ ਸਿੰਘ ਸ਼ਾਮਲ

ਹੋਏ । ਇਨ੍ਹਾਂ ਸੰਗੀਤ ਆਚਾਰੀਆਂ ਦੀ ਉਪਰਲੇ ਤ੍ਰੈ-ਪੱਖੀ ਸਿਧਾਂਤ ਸੰਬੰਧੀ ਗੋਸ਼ਟੀ ਵੀ ਰਖੀ ਗਈ । ਇਨ੍ਹਾਂ ਨੇ ਇਸ ਸਿਧਾਂਤ ਦੀ ਪ੍ਰੋੜਤਾ ਕੀਤੀ ।

( 3 )

ਸੰਨ 1968 ਦੇ ਕੀਰਤਨ ਦਰਬਾਰ ਤੋਂ ਅਗਵਾਈ ਲੈ ਕੇ, ਵਿਭਾਗ ਨੇ ਆਪਣੀ ਟੇਪ-ਰੀਕਾਰਡਿੰਗ ਮਸ਼ੀਨ ਲੈ ਲਈ । ਪੰਜਾਬ ਵਿਚ ਹੋਣ ਵਾਲੇ ਕੀਰਤਨ ਦਰਬਾਰਾਂ ਤੋਂ ਵੀ ਨਿਰਧਾਰਿਤ ਰਾਗਾਂ ਵਿਚ ਤੇ ਪੁਰਾਤਨ ਰੀਤਾਂ ਵਿਚ ਗਾਏ ਜਾਣ ਵਾਲੇ ਸ਼ਬਦਾਂ ਦੀ ਟੇਪ-ਰੀਕਾਰਡਿੰਗ ਕਰਨੀ ਸ਼ੁਰੂ ਕਰ ਦਿੱਤੀ । ਨਾਲ ਹੀ ਸੁਪ੍ਰਸਿੱਧ ਕੀਰਤਨੀਆਂ, ਰਾਗੀ ਜੱਥਿਆਂ, ਵਿਅਕਤੀਆਂ ਤੋਂ ਪੁਰਾਤਨ ਰੀਤਾਂ ਟੇਪ ਕਰਨੀਆਂ ਸ਼ੁਰੂ ਕਰ ਦਿੱਤੀਆਂ । ਨਿਮਨ ਦਰਜ ਸੁਪ੍ਰਸਿੱਧ ਚੋਟੀ ਦੇ ਸੰਗੀਤਕਾਰ ਕੀਰਤਨੀਆਂ ਤੋਂ ਕੀਰਤਨ ਪੁਰਾਤਨ ਰੀਤਾਂ ਵਿਚ ਟੇਪ ਕੀਤਾ ਗਿਆ ।

(1) ਭਾਈ ਸਾਹਿਬ ਸਮੁੰਦ ਸਿੰਘ ਜੀ
(2) ਭਾਈ ਧਰਮ ਸਿੰਘ ਜੀ ਜ਼ਖਮੀ
(3) ਭਾਈ ਅਵਤਾਰ ਸਿੰਘ ਭਾਈ ਗੁਰਚਰਨ ਸਿੰਘ ਜੀ
(4) ਭਾਈ ਬਖਸ਼ੀਸ ਸਿੰਘ ਜੀ, ਪਟਿਆਲਾ
(5) ਸ੍ਰੀਮਾਨ ਬਾਬਾ ਬੀਰ ਸਿੰਘ ਜੀ, ਨਾਮਧਾਰੀ ਦਰਬਾਰ
(6) ਭਾਈ ਪ੍ਰਤਾਪ ਸਿੰਘ ਜੀ, ਸੀਸ ਗੰਜ, ਦਿੱਲੀ
(7) ਭਾਈ ਸੁਧ ਸਿੰਘ, ਭਾਈ ਪ੍ਰਧਾਨ ਸਿੰਘ ਜੀ, ਦਿੱਲੀ
(8) ਸ੍ਰੀਮਾਨ ਮਹਾਰਾਜ ਜਗਜੀਤ ਸਿੰਘ ਜੀ, ਬਾਬਾ ਬੀਰ ਸਿੰਘ ਜੀ, ਨਾਮਧਾਰੀ ਦਰਬਾਰ
(9) ਭਾਈ ਹਰਨਾਮ ਸਿੰਘ ਜੀ ਜੋਗੀ, ਅੰਮ੍ਰਿਤਸਰ

ਭਾਈ ਧਰਮ ਸਿੰਘ ਜ਼ਖਮੀ, ਭਾਈ ਪ੍ਰਤਾਪ ਸਿੰਘ, ਮਹਾਰਾਜ ਜਗਜੀਤ ਸਿੰਘ ਜੀ ਅਤੇ ਬਾਬਾ ਬੀਰ ਸਿੰਘ ਜੀ ਨੇ ਸਿੰਧੀ ਰਬਾਬੀਆਂ ਤੋਂ ਸੰਗੀਤ ਤੇ ਕੀਰਤਨ ਦੀ ਸਿੱਖਿਆ ਲਈ ਹੈ । ਭਾਈ ਅਵਤਾਰ ਸਿੰਘ ਤੇ ਭਾਈ ਗੁਰਚਰਨ ਸਿੰਘ ਨੇ ਆਪਣੇ ਪਿਤਾ ਸ੍ਰੀਮਾਨ ਭਾਈ ਜਵਾਲਾ ਸਿੰਘ ਜੀ, ਸੈਦਪੁਰ (ਠੱਟਾ ਟਿੱਬਾ) ਕਪੂਰਥਲਾ ਤੋਂ ਕੀਰਤਨ ਦੀ ਸਿੱਖਿਆ ਪ੍ਰਾਪਤ ਕੀਤੀ ਹੈ । ਭਾਈ ਸਾਹਿਬ ਜਵਾਲਾ ਸਿੰਘ ਗੁਰਮਤਿ ਕੀਰਤਨ ਦੇ ਇਤਿਹਾਸ ਵਿਚ ਖ਼ਾਸ ਨਾਮਣਾ ਰਖਦੇ ਹਨ । ਉਨ੍ਹਾਂ ਦੀ ਬੰਸ ਵਿਚ ਲਗਭਗ ਦਸਮ ਪਾਤਸ਼ਾਹ ਦੇ ਸਮੇਂ ਤੋਂ ਹੀ ਕੀਰਤਨ ਦੀ ਦਾਤ ਪ੍ਰਾਪਤ ਰਹੀ ਹੈ । ਇਸ ਲਈ ਉਨ੍ਹਾਂ ਪਾਸ ਬਹੁਤ ਸਾਰੀਆਂ ਰੀਤਾਂ ਖ਼ਾਨਦਾਨ ਵਿਚੋਂ ਸੀਨਾ-ਬਸੀਨਾ ਆਈਆਂ ਹਨ ਅਤੇ ਬਹੁਤ ਰੀਤਾਂ ਉਨ੍ਹਾਂ ਨੇ ਹੋਰ ਉਸਤਾਦਾਂ ਪਾਸੋਂ ਪ੍ਰਾਪਤ ਕੀਤੀਆਂ ਸਨ ਜਿਨ੍ਹਾਂ ਦਾ ਜ਼ਿਕਰ ਭੂਮਿਕਾ ਵਿਚ ਹੈ ।

ਭਾਈ ਸਾਹਿਬ ਅਰਦਮਨ ਸਿੰਘ ਜੀ ਬਾਗੜੀਆਂ ਨੇ ਕਈ ਸੁਪ੍ਰਸਿੱਧ ਰਾਗੀਆਂ ਦੇ ਕੀਰਤਨ ਟੇਪ ਕੀਤੇ ਹੋਏ ਸਨ । ਯੂਨੀਵਰਸਿਟੀ ਨੇ ਉਨ੍ਹਾਂ ਟੇਪਾਂ ਤੋਂ ਕੀਰਤਨ ਟੇਪ ਵੀ ਕੀਤਾ ਹੈ ।

ਇਸ ਤਰ੍ਹਾਂ ਵਿਭਾਗ ਪਾਸ ਬਹੁਤ ਸਾਰੀ ਟੇਪ ਕੀਤੀ ਸਾਮੱਗਰੀ ਹੋ ਗਈ ।

( 4 )

ਹੁਣ ਵਿਚਾਰ ਇਹ ਸਾਹਮਣੇ ਆਇਆ ਕਿ ਕਿਵੇਂ ਪਤਾ ਲਗ ਸਕੇ ਕਿ ਟੇਪ ਕੀਤੀ ਗਈ

ਭਾਈ ਅਵਤਾਰ ਸਿੰਘ ਗੁਰਚਰਨ ਸਿੰਘ, ਹਜ਼ੂਰੀ ਰਾਗੀ ਜਥਾ, ਗੁਰਦੁਆਰਾ ਸੀਸ ਗੰਜ, ਦਿੱਲੀ



ਭਾਈ ਗੁਰਚਰਨ ਸਿੰਘ ਭਾਈ ਅਵਤਾਰ ਸਿੰਘ ਭਾਈ ਸਵਰਨ ਸਿੰਘ



ਭਾਈ ਸਾਹਿਬ ਭਾਈ ਜੁਆਲਾ ਸਿੰਘ ਜੀ ਰਾਗੀ (ਠੱਟਾ ਟਿੱਬਾ, ਕਪੂਰਥਲਾ) ਡੇਹਰਾ ਸਾਹਿਬ ਲਾਹੌਰ ਵਿਖੇ
ਇਕ ਸਮਾਗਮ ਵਿਚ ਕੀਰਤਨ ਕਰਦੇ ਸਮੇਂ ।

( ਰਾਗੀ ਅਵਤਾਰ ਸਿੰਘ ਹੁਰੀਂ ਤਾਊਸ ਤੇ ਭਾਈ ਗੁਰਚਰਨ ਸਿੰਘ ਹੁਰੀਂ ਤਬਲਾ ਵਜਾ ਰਹੇ ਹਨ )

ਸਾਮੱਗਰੀ ਵਿਚੋਂ ਕਿਹੜੀਆਂ ਰੀਤਾਂ ਸਚਮੁੱਚ ਪੁਰਾਤਨ ਹਨ ਅਤੇ ਗੁਰੂ ਸਾਹਿਬਾਨ ਦੇ ਦਰਬਾਰ ਵਿਚ ਗਾਈਆਂ ਜਾਂਦੀਆਂ ਸਨ ਜਾਂ ਨਹੀਂ। ਯੂਨੀਵਰਸਿਟੀ ਨੇ ਗੁਰਮਤਿ ਅਤੇ ਸੰਗੀਤ ਦੇ ਮਾਹਰਾਂ ਦੀ ਇਕ ਕਮੇਟੀ ਥਾਪੀ ਜਿਸ ਨੂੰ ਟੇਪ ਕੀਤੀਆਂ ਰੀਤਾਂ ਦੇ ਆਧਾਰ ਤੇ ਪੁਰਾਤਨ ਰੀਤਾਂ ਦੇ ਨਿਟਣਾ ਕਰਨ ਦਾ ਕੰਮ ਸੌਂਪਿਆ ਗਿਆ। ਇਸ ਕਮੇਟੀ ਦੇ ਮੈਂਬਰ ਇਹ ਸਨ :

(1) ਭਾਈ ਸਾਹਿਬ ਅਰਦਮਨ ਸਿੰਘ ਜੀ ਬਾਗੜੀਆਂ

(2) ਪ੍ਰੋ. ਸੋਹਣ ਸਿੰਘ ਜੀ, ਹੈੱਡ, ਸੰਗੀਤ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ

(3) ਡਾ. ਅਜੀਤ ਸਿੰਘ ਪੈਂਟਲ, ਲੈਕਚਰਾਰ, ਸੰਗੀਤ ਵਿਭਾਗ, ਦਿੱਲੀ ਯੂਨੀਵਰਸਿਟੀ

(4) ਭਾਈ ਜੋਧ ਸਿੰਘ

(5) ਡਾ. ਤਾਰਨ ਸਿੰਘ

ਇਸ ਕਮੇਟੀ ਦੀ ਬੈਠਕ ਰਖੀ ਗਈ। ਸਰਦਾਰ ਕ੍ਰਿਪਾਲ ਸਿੰਘ ਨਾਰੰਗ, ਜੋ ਉਸ ਸਮੇਂ ਵਾਈਸ-ਚਾਂਸਲਰ ਸਨ ਅਤੇ ਪੁਰਾਤਨ ਰੀਤਾਂ ਦੀ ਇਸ ਯੋਜਨਾ ਵਿਚ ਸਦਾ ਡੂੰਘੀ ਦਿਲਚਸਪੀ ਲੈਂਦੇ ਰਹੇ ਸਨ ਅਤੇ ਸਦਾ ਉਤਸ਼ਾਹ ਤੇ ਖੁਲ੍ਹਦਿਲੀ ਨਾਲ ਮਾਇਕ ਬਜਟ ਉਪਲਬਧ ਕਰਦੇ ਰਹੇ ਸਨ, ਵੀ ਬੈਠਕ ਵਿਚ ਸ਼ਾਮਲ ਹੋਏ। ਸਾਰੀ ਟੇਪ ਕੀਤੀ ਸਾਮੱਗਰੀ ਕਮੇਟੀ ਦੇ ਸਾਹਮਣੇ ਸੁਣਾਈ ਗਈ।

ਕਮੇਟੀ ਨੇ ਨਿਰਣਾ ਕੀਤਾ ਕਿ ਭਾਈ ਅਵਤਾਰ ਸਿੰਘ ਭਾਈ ਗੁਰਚਰਨ ਸਿੰਘ ਜੀ ਤੋਂ ਜੋ ਪੁਰਾਤਨ ਰੀਤਾਂ ਦਾ ਖ਼ਜ਼ਾਨਾ ਉਨ੍ਹਾਂ ਪਾਸ ਹੈ, ਉਹ ਟੇਪਾਂ ਵਿਚ ਵੀ ਭਰਿਆ ਜਾਵੇ ਅਤੇ ਉਨ੍ਹਾਂ ਤੋਂ ਹੀ ਸਾਰੀਆਂ ਰੀਤਾਂ ਦੀ ਨੁਟੇਸ਼ਨ ਕਰਾਈ ਜਾਵੇ ਤੇ ਪੁਸਤਕ ਰੂਪ ਵਿਚ ਪ੍ਰਕਾਸ਼ਿਤ ਕੀਤੀ ਜਾਵੇ।

( 5 )

ਭਾਈ ਅਵਤਾਰ ਸਿੰਘ ਭਾਈ ਗੁਰਚਰਨ ਸਿੰਘ ਜੀ ਨੂੰ ਕਮੇਟੀ ਦੇ ਫ਼ੈਸਲੇ ਅਨੁਸਾਰ ਬੇਨਤੀ ਕੀਤੀ ਗਈ। ਉਨ੍ਹਾਂ ਨੇ ਅਪਾਰ ਕ੍ਰਿਪਾ ਕਰਦਿਆਂ ਯੂਨੀਵਰਸਿਟੀ ਦੀ ਬੇਨਤੀ ਪ੍ਰਵਾਨ ਕਰ ਲਈ।

ਜਿਵੇਂ ਉਪਰ ਸੰਕੇਤ ਕੀਤਾ ਗਿਆ ਹੈ ਭਾਈ ਅਵਤਾਰ ਸਿੰਘ ਭਾਈ ਗੁਰਚਰਨ ਸਿੰਘ ਜੀ ਨੂੰ ਆਪਣੇ ਪਿਤਾ ਜੀ ਤੋਂ ਪੁਰਾਤਨ ਰੀਤਾਂ ਦਾ ਅਮੋਲ ਖ਼ਜ਼ਾਨਾ ਮਿਲਿਆ ਹੋਇਆ ਹੈ।

ਆਪ ਨੇ 1973 ਵਿਚ ਯੂਨੀਵਰਸਿਟੀ ਲਈ ਪੁਰਾਤਨ ਰੀਤਾਂ ਟੇਪ ਕਰਨ ਅਤੇ ਉਨ੍ਹਾਂ ਦੀ ਨੁਟੇਸ਼ਨ ਲਿਖਣ ਦਾ ਕੰਮ ਸ਼ੁਰੂ ਕਰ ਦਿੱਤਾ। ਇਹ ਕੰਮ ਆਪ ਨੇ ਮਾਰਚ, 1976 ਵਿਚ ਸਮਾਪਤ ਕੀਤਾ। ਇਸ ਸਮੇਂ ਵਿਚ ਆਪ ਦੋ ਵਾਰੀ ਵਲਾਇਤ ਦੇ ਦੌਰੇ ਤੇ ਵੀ ਗਏ। ਬਹੁਤ ਸਾਰਾ ਕੰਮ ਆਪ ਨੇ ਵਲਾਇਤ ਦੇ ਦੌਰੇ ਸਮੇਂ ਵੀ ਕੀਤਾ। ਆਪ ਨੇ ਇਸ ਸਮੇਂ ਵਿਚ ਕੁਲ 492 ਰੀਤਾਂ ਟੇਪ ਕੀਤੀਆਂ ਤੇ ਉਨ੍ਹਾਂ ਦੀ ਨੁਟੇਸ਼ਨ ਲਿਖੀ। ਇਨ੍ਹਾਂ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਵਾਰਾਂ ਦੀਆਂ ਧੁਨਾਂ ਤੇ ਤੇ ਪਉੜੀਆਂ ਵੀ ਸ਼ਾਮਲ ਹਨ।

ਇਸ ਸਾਰੀ ਟੇਪ-ਰੀਕਾਰਡਿੰਗ ਵਿਚ ਜੱਥੇ ਨਾਲ ਤਬਲੇ ਤੇ ਸੰਗਤ ਭਾਈ ਸਾਹਿਬ ਸਵਰਨ ਸਿੰਘ ਜੀ ਨੇ ਕੀਤੀ। ਭਾਈ ਸਵਰਨ ਸਿੰਘ ਜੀ ਦੀ ਤਬਲੇ ਦੀ ਕਲਾ ਵੀ ਉਸ ਪ੍ਰਾਚੀਨ ਪੁਰਾਤਨ ਰੀਤਾਂ ਦੇ ਮਾਹੌਲ ਵਿਚ ਪ੍ਰਫੁੱਲਤ ਹੋਈ ਹੈ ਅਤੇ ਆਪਣੇ ਨਿਵੇਕਲੇ ਢੰਗ ਦੀ ਹੈ।

( 6 )

ਭਾਈ ਅਵਤਾਰ ਸਿੰਘ ਭਾਈ ਗੁਰਚਰਨ ਸਿੰਘ ਜੀ ਵੱਲੋਂ ਲਿਪੀਬੱਧ ਕੀਤੀਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰਾਗਾਂ ਦੀਆਂ ਪਰਾਤਨ ਰੀਤਾਂ ਇਸ ਪੁਸਤਕ ਵਿਚ ਪ੍ਰਕਾਸ਼ਿਤ ਕੀਤੀਆਂ ਜਾ ਰਹੀਆਂ ਹਨ। ਜਿਥੋਂ ਤੀਕ ਸਾਡੀ ਜਾਣਕਾਰੀ ਹੈ ਇਹ ਆਪਣੀ ਕਿਸਮ ਦੀ ਪਹਿਲੀ ਰਚਨਾ ਹੈ। ਗੁਰਮਤਿ ਸੰਗੀਤ ਦੀਆਂ ਇਕ ਦੋ ਪੁਸਤਕਾਂ ਛਪੀਆਂ ਮਿਲਦੀਆਂ ਹਨ। ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰਾਗਾਂ ਦੀਆਂ ਪੁਰਾਤਨ ਰੀਤਾਂ ਦੀ ਕੋਈ ਹੋਰ ਪੁਸਤਕ ਨਹੀਂ ਮਿਲਦੀ। ਸੰਗੀਤ ਦੇ ਮਾਹਰ ਇਸ ਨੁਟੇਸ਼ਨ ਤੋਂ ਰੀਤ ਦਾ ਸਰੂਪ ਭਲੀ ਭਾਂਤ ਨਿਸ਼ਚੇ ਕਰ ਸਕਦੇ ਹਨ। ਪਰ ਜੋ ਸੰਗੀਤ ਅਚਾਰੀਆ, ਰਾਗੀ, ਰਬਾਬੀ ਕਿਸੇ ਰੀਤ ਦੇ ਟੇਪ ਤੋਂ ਉਸ ਦੀ ਪੜਤਾਲ ਕਰਨਾ ਚਾਹੁਣ, ਉਹ ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੀ ਲਾਇਬ੍ਰੇਰੀ ਵਿਖੇ ਪੁਜ ਕੇ ਟੇਪ ਵੀ ਸੁਣ ਸਕਦੇ ਹਨ ਅਤੇ ਰੀਤ ਦੇ ਸਰੂਪ ਨੂੰ ਪੂਰਨ ਭਾਂਤ ਹੋਰ ਚੰਗੀ ਤਰ੍ਹਾਂ ਨਿਸ਼ਚੇ ਵੀ ਕਰ ਸਕਦੇ ਹਨ।

ਜਿਸ ਯੂਨੀਵਰਸਿਟੀ ਕਮੇਟੀ ਵੱਲ ਪਿੱਛੇ ਸੰਕੇਤ ਕੀਤਾ ਹੈ, ਉਸ ਨੇ ਇਨ੍ਹਾਂ ਰੀਤਾਂ ਨੂੰ ਪੁਰਾਤਨ ਮੰਨਿਆ ਹੈ ਤੇ ਸਾਖ ਭਰੀ ਹੈ ਕਿ ਗੁਰੂ ਸਾਹਿਬਾਨ ਦੇ ਦਰਬਾਰ ਵਿਚ ਇਨ੍ਹਾਂ ਹੀ ਰੀਤਾਂ ਵਿਚ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦਾ ਗਾਇਨ ਹੁੰਦਾ ਸੀ।

( 7 )

ਇਹ ਸਾਰਾ ਉਪਰਾਲਾ ਕਰਨ ਵਿਚ ਯੂਨੀਵਰਸਿਟੀ ਦੇ ਪ੍ਰਯੋਜਨ ਇਹ ਹਨ : ਇਸ ਉੱਦਮ ਨਾਲ ਪੰਜਾਬੀ ਸਭਿਆਚਾਰ ਦੇ ਇਕ ਵਿਸ਼ੇਸ਼ ਅੰਗ ਦੀ ਪੂਰੀ ਸੰਭਾਲ ਕੀਤੀ ਜਾ ਰਹੀ ਹੈ। ਪੰਜਾਬ ਦੇ ਆਧੁਨਿਕ ਕਾਲ ਦਾ ਸੰਗੀਤ ਗੁਰੂ ਸਾਹਿਬਾਨ ਦੀ ਦਾਤ ਹੈ। ਗੁਰੂ ਸਾਹਿਬਾਨ ਦੇ ਦਰਬਾਰੀ ਸੰਗੀਤ ਦਾ ਇਤਿਹਾਸ ਇਨ੍ਹਾਂ ਰੀਤਾਂ ਦੇ ਸੰਗ੍ਰਹਿ ਵਿਚ ਅੰਕਤ ਹੈ। ਦੂਜੇ, ਯੂਨੀਵਰਸਿਟੀ ਵਿਸ਼ੇਸ਼ ਤੌਰ ਤੇ ਗੁਰਮਤਿ ਕੀਰਤਨ ਨੂੰ ਇਕ ਨਰੋਇਆ ਮੋੜ ਦੇਣ ਦਾ ਯਤਨ ਕਰ ਰਹੀ ਹੈ। ਵਰਤਮਾਨ ਕੀਰਤਨ ਵਿਚ ਉਹ ਤਤ ਨਹੀਂ ਰਹੇ ਜੋ ਗੁਰੂ ਸਾਹਿਬਾਨ ਦੇ ਸਮੇਂ ਦੇ ਕੀਰਤਨ ਵਿਚ ਸਨ। ਹੁਣ ਸਿਨੇਮਾਂ ਦੀਆਂ ਧੁਨੀਆਂ ਕੀਰਤਨ ਵਿਚ ਪ੍ਰਧਾਨ ਹੋ ਗਈਆਂ ਹਨ ਜਾਂ ਕੀਰਤਨ ਦਾ ਸਰੂਪ ਉਹ ਹੋ ਰਿਹਾ ਹੈ ਜਿਸ ਨੂੰ ਸੁਗਮ ਸੰਗੀਤ (ਲਾਈਟ ਮਿਊਜ਼ਿਕ) ਕਹਿੰਦੇ ਹਨ। ਨਿਸ਼ਚੇ ਹੀ ਆਤਮਾ ਤੀਕ ਪੁਜਣ ਵਾਲੇ ਕੀਰਤਨ ਦਾ ਸਰੂਪ ਕਲਾਸੀਕੀ ਸੰਗੀਤ ਜਾਂ ਪੁਰਾਤਨ ਰੀਤਾਂ ਹੀ ਹੋ ਸਕਦੀਆਂ ਹਨ। ਸਾਡੀ ਲੋਚਾ ਹੈ ਕਿ ਗੁਰਮਤਿ ਕੀਰਤਨ ਆਪਣੇ ਪੁਰਾਤਨ ਵਿਰਸੇ ਨਾਲ ਜੁੜੇ, ਜਿਸ ਵਿਰਸੇ ਨੂੰ ਗੁਰੂ ਸਾਹਿਬਾਨ ਦੀ ਸਰਪ੍ਰਸਤੀ ਤੇ ਪ੍ਰਵਾਨਗੀ ਪ੍ਰਾਪਤ ਰਹੀ ਹੈ। ਇਸ ਤਰ੍ਹਾਂ ਹੀ ਅਸੀਂ ਉਨ੍ਹਾਂ ਦੀ ਬਾਣੀ ਨਾਲ ਜੁੜ ਸਕਦੇ ਹਾਂ ਅਤੇ ਉਸ ਦੀਆਂ ਡੂੰਘਾਣਾਂ ਤੇ ਉਚਾਣਾਂ ਦਾ ਰਸ ਮਾਣ ਸਕਦੇ ਹਾਂ।

( 8 )

ਇਸ ਯੋਜਨਾ ਦੀ ਜੋ ਉਤਸ਼ਾਹ ਭਰਪੂਰ ਤੇ ਸੁਹਿਰਦ ਸਰਪ੍ਰਸਤੀ ਸਰਦਾਰ ਕ੍ਰਿਪਾਲ ਸਿੰਘ ਨਾਰੰਗ, ਵਾਈਸ-ਚਾਂਸਲਰ ਨੇ ਕੀਤੀ ਹੈ, ਉਸ ਲਈ ਵਿਭਾਗ ਉਨ੍ਹਾਂ ਦਾ ਸਦਾ ਰਿਣੀ ਰਹੇਗਾ। ਚੰਗੇ ਭਾਗਾਂ ਨੂੰ ਵਾਈਸ-ਚਾਂਸਲਰ ਸ੍ਰੀਮਤੀ ਇੰਦਰਜੀਤ ਕੌਰ ਜੀ ਨੇ ਵੀ ਉਸੇ ਲਗਨ ਨਾਲ ਇਸ ਯੋਜਨਾ ਦੀ ਸਰਪ੍ਰਸਤੀ ਕੀਤੀ ਹੈ ਜੋ ਸਰਦਾਰ ਕ੍ਰਿਪਾਲ ਸਿੰਘ ਜੀ ਨੇ ਦਿੱਤੀ ਸੀ। ਹੁਣ ਇਹ ਕਾਰਜ ਡਾਕਟਰ ਅਮਰੀਕ ਸਿੰਘ, ਵਾਈਸ-ਚਾਂਸਲਰ ਦੀ ਸੁਚੱਜੀ ਅਗਵਾਈ ਹੇਠ ਨੇਪਰੇ ਚੜ੍ਹਿਆ ਹੈ।

ਇਸ ਯੋਜਨਾ ਨੂੰ ਵਿਭਾਗੀ ਤੌਰ ਤੇ ਚਲਾਉਣ ਦੀ ਜ਼ਿੰਮੇਵਾਰੀ ਨਿਰੰਤਰ ਡਾਕਟਰ ਤਾਰਨ ਸਿੰਘ, ਮੁੱਖੀ, ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ ਦੀ ਰਹੀ ਹੈ । ਇਸ ਜ਼ਿੰਮੇਵਾਰੀ ਦੇ ਨਿਭਾਉਣ ਵਿਚ ਸਰਦਾਰ ਬਲਕਾਰ ਸਿੰਘ, ਸੀਨੀਅਰ ਰੀਸਰਚ ਫੈਲੋ, ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ ਨੇ ਨਿਰੰਤਰ ਸਹਾਇਤਾ ਕੀਤੀ ਹੈ । ਸਰਦਾਰ ਹਿੰਮਤ ਸਿੰਘ, ਜੂਨੀਅਰ ਰੀਸਰਚ ਫੈਲੋ, ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ ਨੇ ਵੀ ਕੁਝ ਕੰਮ ਇਸ ਯੋਜਨਾ ਨਾਲ ਸੰਬੰਧਿਤ ਰਹਿ ਕੇ ਕੀਤਾ ਹੈ। ਵਿਭਾਗ ਉਨ੍ਹਾਂ ਦਾ ਧੰਨਵਾਦੀ ਹੈ ।

ਪਰ ਧੰਨਵਾਦ ਦੇ ਸਹੀ ਪਾਤਰ ਭਾਈ ਅਵਤਾਰ ਸਿੰਘ ਭਾਈ ਗੁਰਚਰਨ ਸਿੰਘ ਜੀ ਹਨ, ਜਿਨ੍ਹਾਂ ਨੇ ਲਗਨ, ਦ੍ਰਿੜਤਾ, ਉਤਸ਼ਾਹ, ਮਿਹਨਤ ਤੇ ਸੁਹਿਰਦਤਾ ਨਾਲ ਇਹ ਕੰਮ ਕੀਤਾ ਹੈ । ਇਸ ਪੁਸਤਕ ਦੇ ਨਿਰਮਾਣ ਦਾ ਸਾਰਾ ਕੰਮ ਨਿਰੋਲ ਉਨ੍ਹਾਂ ਦਾ ਹੈ । ਯੂਨੀਵਰਸਿਟੀ ਤੇ ਵਿਭਾਗ ਉਨ੍ਹਾਂ ਦੇ ਦਿਲੋਂ ਧੰਨਵਾਦੀ ਹਨ ।

ਭਾਈ ਸਾਹਿਬ ਅਰਦਮਨ ਸਿੰਘ ਜੀ ਬਾਗੜੀਆਂ ਨੇ ਸਦਾ ਹੀ ਇਸ ਯੋਜਨਾ ਵਿਚ ਉਚੇਚੀ ਦਿਲਚਸਪੀ ਲਈ ਹੈ । ਉਨ੍ਹਾਂ ਨੇ ਭਾਈ ਅਵਤਾਰ ਸਿੰਘ ਭਾਈ ਗੁਰਚਰਨ ਸਿੰਘ ਜੀ ਨੂੰ ਲਗਾਤਾਰ ਸਾਹਸ ਦਿੱਤਾ ਹੈ । ਯੂਨੀਵਰਸਿਟੀ ਤੇ ਵਿਭਾਗ ਉਨ੍ਹਾਂ ਦਾ ਦਿਲੋਂ ਧੰਨਵਾਦ ਕਰਦੇ ਹਨ ।

**ਤਾਰਨ ਸਿੰਘ**
ਪ੍ਰੋਫੈਸਰ ਤੇ ਮੁੱਖੀ,
ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ

ਪੰਜਾਬੀ ਯੂਨੀਵਰਸਿਟੀ,
ਪਟਿਆਲਾ

# ਭੂਮਿਕਾ

ਜਗਤ ਤਾਰਕ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਜਿਥੇ ਹੋਰ ਬੇਅੰਤ ਪਰਉਪਕਾਰ ਦੇ ਕਾਰਜ ਕੀਤੇ ਤੇ ਭੁਲੇ ਲੋਕਾਂ ਨੂੰ ਸੱਚ ਦਾ ਮਾਰਗ ਦਰਸਾਇਆ ਉਥੇ ਇਹ ਭੀ ਸਤਿਗੁਰੂ ਜੀ ਦੀ ਕਲਜੁਗੀ ਜੀਵਾਂ ਉਪਰ ਮਹਾਨ ਬਖ਼ਸ਼ਿਸ਼ ਹੈ ਕਿ ਪ੍ਰਭੂ ਦੀ ਪ੍ਰਾਪਤੀ ਲਈ ਸਿਮਰਨ, ਭਗਤੀ ਦਾ ਸੁਖੈਨ ਢੰਗ ਹਰੀ ਕੀਰਤਨ ਪ੍ਰਚੱਲਤ ਕੀਤਾ। ਪੁਰਾਤਨ ਗਵੱਈਏ ਸੰਗੀਤਕਾਰ ਸੰਗੀਤ ਨੂੰ ਕੇਵਲ ਮਨੋਰੰਜਨ ਲਈ ਹੀ ਇਕ ਸਾਧਨ ਸਮਝਦੇ ਸਨ। ਇਸੇ ਲਈ ਉਨ੍ਹਾਂ ਦਾ ਰਾਗ ਗਾਉਣ ਦਾ ਢੰਗ ਹੋਰ ਸੀ ਜੈਸਾ ਕਿ ਉਹ ਬਹੁਤ ਥੋੜ੍ਹੇ ਜਿਹੇ ਬੋਲਾਂ ਨੂੰ ਬਹੁਤ ਕਾਫ਼ੀ ਸਮਾਂ ਗਾਇਆ ਕਰਦੇ ਤੇ ਉਹ ਜ਼ਿਆਦਾ ਕੇਵਲ ਸੰਗੀਤ ਦੀ ਕਲਾ ਨੂੰ ਹੀ ਮੁੱਖ ਰਖਿਆ ਕਰਦੇ ਸਨ। ਉਸ ਕਲਾ ਵਿਚ ਉਹ ਕਮਾਲੀਅਤ ਦਾ ਪ੍ਰਗਟਾਵਾ ਤਾਂ ਜ਼ਰੂਰ ਕਰਦੇ ਸਨ ਪਰ ਸ਼ਬਦ ਬੋਲ ਲਗਭਗ ਨਿਰਾਰਥ ਹੀ ਬਣ ਜਾਇਆ ਕਰਦੇ ਸਨ। ਰਬ ਨਾਨ ਜੁੜਨ ਲਈ ਲੋਕੀਂ ਬਹੁਤ ਕਠਿਨ ਸਾਧਨ ਅਥਵਾ ਹੱਠ ਯੋਗ ਆਦਿਕ ਤੇ ਕਰਮ-ਕਾਂਡਾਂ ਦੇ ਚਕਰਾਂ ਵਿਚ ਹੀ ਫਸੇ ਹੋਏ ਸਨ ਤੇ ਉਨ੍ਹਾਂ ਸਾਧਨਾਂ ਦੁਆਰਾ ਰਿੱਧੀਆਂ ਸਿੱਧੀਆਂ ਪ੍ਰਾਪਤ ਹੋ ਜਾਣ ਨੂੰ ਹੀ ਆਪਣਾ ਮੰਜ਼ਿਲੇ-ਮਕਸੂਦ ਸਮਝਿਆ ਕਰਦੇ ਸੀ। ਪਰ ਸਤਿਗੁਰੂ ਜੀ ਨੇ 'ਰਿਧਿ ਸਿਧਿ ਅਵਰਾ ਸਾਦ' ਦੱਸ ਕੇ ਮਨੁੱਖੀ ਆਤਮਾ ਦਾ ਪਰਮਾਤਮਾ ਵਿਚ ਲੀਨ ਹੋ ਜਾਣ ਨੂੰ ਮੰਜ਼ਿਲੇ-ਮਕਸੂਦ ਦਸਿਆ ਤੇ ਇਸ ਨਿਸ਼ਾਨੇ ਦੀ ਪ੍ਰਾਪਤੀ ਲਈ ਕੀਰਤਨ ਨੂੰ ਸਾਧਨ ਬਣਾਇਆ ਜੈਸਾ ਕਿ ਗੁਰਬਾਣੀ ਮਹਾਂਵਾਕ ਹੈ 'ਰਾਜ ਲੀਲਾ ਤੇਰੈ ਨਾਮ ਬਣਾਈ। ਜੋਗ ਬਣਿਆ ਤੇਰਾ ਕੀਰਤਨ ਗਾਈ'। ਮਨੁੱਖੀ ਮਨ ਤੇ ਸੰਗੀਤ ਦਾ ਪ੍ਰਭਾਵ ਬਹੁਤ ਜਲਦੀ ਪੈਂਦਾ ਹੈ, ਚਾਹੇ ਸੰਗੀਤ ਵਿਚ ਇਸ਼ਕ ਮਜਾਜ਼ੀ ਦੇ ਗੀਤ ਗਾਏ ਜਾਣ ਜਾਂ ਇਸ਼ਕ ਹਕੀਕੀ ਦੇ ਗੀਤ ਗਾਏ ਜਾਣ। ਇਸ ਤਰ੍ਹਾਂ 'ਮੁਰਸ਼ਿਦੇ-ਕਾਮਲ ਇਲਾਜੇ-ਦਿਲ ਕੁਨਦ' ਭਾਈ ਨੰਦ ਲਾਲ ਸਾਹਿਬ ਦੇ ਕਥਨ ਮੁਤਾਬਿਕ ਬਿਮਾਰ ਦਿਲਾਂ ਦੇ ਇਲਾਜ ਲਈ ਧੁਰ ਦਰਗਾਹੋਂ ਆਏ ਵੈਦ ਗੁਰੂ ਨਾਨਕ ਨੇ ਮਨੁੱਖੀ ਦਿਲਾਂ ਦੀ ਨਬਜ਼ ਦੀ ਜਾਂਚ ਕਰਕੇ ਰਾਗ ਵਿਚ ਗੰਦੇ ਗੀਤ ਅਥਵਾ ਇਸ਼ਕ ਮਜਾਜ਼ੀ ਦੇ ਗੀਤ ਜਾਂ ਹੋਰ ਨਿਰਾਰਥ ਸ਼ਬਦਾਂ ਨੂੰ ਗਾਣ ਦੀ ਬਜਾਏ ਰਬੀ ਸਿਫ਼ਤ ਸਲਾਹ ਵਾਲੇ ਸ਼ਬਦ ਗਾਉਣ ਦਾ ਤਰੀਕਾ ਅਪਣਾਇਆ ਤੇ ਇਤਿਹਾਸ ਗਵਾਹੀ ਦਿੰਦਾ ਹੈ ਕਿ ਪ੍ਰਭੂ ਦੀ ਸਿਫ਼ਤ ਸਲਾਹ ਵਾਲੇ ਸ਼ਬਦਾਂ ਨੂੰ ਰਾਗ ਵਿਚ ਸਤਿਗੁਰੂ ਜੀ ਦੀ ਰਸਨਾ ਤੋਂ ਸਰਵਨ ਕਰ ਕੇ ਬੜੇ ਬੜੇ ਚੋਰ, ਡਾਕੂ, ਧਾੜਵੀ ਰਾਕਸ਼ਸ਼ ਬਿਰਤੀਆਂ ਵਾਲੇ ਇਨਸਾਨ ਤੇ ਜ਼ਾਲਮ ਹੁਕਮਰਾਨ ਸਹੀ ਅਰਥਾਂ ਵਿਚ ਇਨਸਾਨ ਬਣ ਗਏ ਤੇ ਉਨ੍ਹਾਂ ਨੇ ਖ਼ਲਕਤੇ-ਖ਼ੁਦਾ ਨੂੰ ਦੁਖ ਦੇਣ ਵਾਲੇ ਕਰਮਾਂ ਨੂੰ ਤਿਆਗ ਕੇ ਸੁਖ ਦੇਣ ਵਾਲੇ ਕਰਮਾਂ ਨੂੰ ਅਪਣਾਕੇ ਰੱਬ ਨਾਲ ਜੁੜ ਕੇ ਆਪਣਾ ਜਨਮ ਭੀ ਸੰਵਾਰ ਲਿਆ ਤੇ ਲੁਕਾਈ ਵਾਸਤੇ ਉਹ ਬੜੇ ਪਰਉਪਕਾਰੀ ਸਾਬਤ ਹੋਏ। ਸਤਿਗੁਰੂ ਜੀ ਨੇ ਇਸ ਪ੍ਰਚਾਰ ਦੀ ਸੇਵਾ ਲਈ ਭਾਈ ਮਰਦਾਨੇ ਨੂੰ ਆਪਣਾ ਸਾਥੀ ਚੁਣਿਆ। ਇਹ ਖ਼ਿਆਲ ਗਲਤ ਹੈ ਕਿ ਗਾਉਣ ਵਜਾਉਣ ਦਾ ਕੰਮ ਕੇਵਲ ਮਰਾਸੀ ਜ਼ਾਤ ਵਾਲੇ ਹੀ ਕਰਿਆ ਕਰਦੇ ਸਨ ਬਲਕਿ ਸਚਾਈ ਇਹ

ਹੈ ਕਿ ਉੱਚ ਜਾਤੀਆਂ ਵਾਲੇ ਸੰਗੀਤ ਕਲਾ ਵਿਚ ਉੱਚ ਸਿਖਰਾਂ ਤੇ ਸਨ। ਵਿਸਥਾਰ ਦੇ ਡਰ ਕਰਕੇ ਉਨ੍ਹਾਂ ਦਾ ਜ਼ਿਕਰ ਕਰਨਾ ਮੁਨਾਸਬ ਨਹੀਂ ਸਮਝਿਆ। ਨੀਵਿਆਂ ਨੂੰ ਉੱਚੇ ਕਰਨ ਵਾਲੇ ਤੇ ਸਾਰੇ ਮਨੁੱਖਾਂ ਨੂੰ ਬਰਾਬਰੀ ਦਾ ਦਰਜਾ ਦੇਣ ਵਾਲੇ ਸਤਿਗੁਰੂ ਦੀ ਇਹ ਭੀ ਮਹਾਨ ਬਖਸ਼ਿਸ਼ ਹੈ ਕਿ ਉਨ੍ਹਾਂ ਨੇ ਕੀਰਤਨ ਵਿਚ ਸਹਾਇਕ ਭਾਈ ਮਰਦਾਨੇ ਨੂੰ ਬਣਾਇਆ ਤੇ ਉਸ ਨੂੰ ਰਬਾਬ ਵਜਾਉਣ ਦੀ ਦਾਤ ਬਖਸ਼ੀ। ਇਸ ਤੋਂ ਪਹਿਲੇ ਉਹ ਲੋਕਾਂ ਦੀ ਨਜ਼ਰ ਵਿਚ ਕੇਵਲ ਮਿਰਾਸੀ ਹੀ ਸੀ ਪਰ ਸਤਿਗੁਰੂ ਦੀ ਮਿਹਰ ਦਾ ਸਦਕਾ ਰਬਾਬ ਵਜਾਉਣ ਕਰਕੇ ਉਹ ਭਾਈ ਮਰਦਾਨਾ ਬਣ ਗਿਆ ਤੇ ਉਸ ਦੀ ਬੰਸ ਵਾਲਿਆਂ ਨੂੰ ਮਿਰਾਸੀ ਦੀ ਬਜਾਏ ਰਬਾਬੀ ਸ਼ਬਦ ਨਾਲ ਸਤਿਕਾਰਿਆ ਜਾਣ ਲੱਗਾ। ਪੰਜਵੀਂ ਪਾਤਸ਼ਾਹੀ ਦੇ ਵਕਤ ਤਕ ਕੀਰਤਨ ਰਬਾਬੀ ਹੀ ਕਰਿਆ ਕਰਦੇ ਸਨ ਪਰ ਭਾਈ ਸਤਾ ਤੇ ਬਲਵੰਡ ਦੇ ਮਾਣ ਵਿਚ ਆ ਜਾਣ ਦੇ ਕਾਰਣ ਸਤਿਗੁਰੂ ਅਰਜਨ ਦੇਵ ਸਾਹਿਬ ਜੀ ਨੇ ਕੀਰਤਨ ਵਰਗੀ ਅਮੋਲਿਕ ਦਾਤ ਗੁਰਸਿੱਖਾਂ ਨੂੰ ਬਖਸ਼ੀ। ਉਸ ਵਕਤ ਤੋਂ ਸਤਿਗੁਰੂ ਸਾਹਿਬਾਨ ਦੇ ਦਰਬਾਰਾਂ ਵਿਚ ਰਬਾਬੀਆਂ ਤੋਂ ਇਲਾਵਾ ਸਿੱਖ ਕੀਰਤਨੀਏ ਭੀ ਕੀਰਤਨ ਦੀ ਸੇਵਾ ਕਰਨ ਲਗ ਪਏ ਸਨ, ਭਾਵੇਂ ਪਹਿਲੇ ਪ੍ਰਭਾਵ ਕਾਰਣ ਵਿਸ਼ੇਸ਼ ਗਿਣਤੀ ਦਸਮ ਪਾਤਸਾਹ ਤਕ ਰਬਾਬੀਆਂ ਦੀ ਹੀ ਰਹੀ। ਦਸੋ ਸਤਿਗੁਰੂ ਸਾਹਿਬਾਨ ਜੀ ਆਪ ਕੀਰਤਨ ਕਰਿਆ ਕਰਦੇ ਸਨ। ਸੁਣਿਆ ਹੈ ਦਸਮ ਪਾਤਸ਼ਾਹ ਜੀ ਦਾ ਰਬਾਬ ਹੁਣ ਤਕ ਮੰਡੀ ਸੁਕੇਤ ਵਿਚ ਪਿਆ ਹੈ, ਜਿਸ ਨੂੰ ਆਪ ਵਜਾਕੇ ਕੀਰਤਨ ਕਰਦੇ ਸਨ। ਪੜਤਾਲਾਂ, ਧੁਨੀਆਂ, ਅਲਾਹਣੀਆਂ, ਘੋੜੀਆਂ ਆਦਿਕ ਦੀਆਂ ਰੀਤਾਂ (ਟਿਊਨਾਂ) ਤੋਂ ਇਲਾਵਾ ਹੋਰ ਸ਼ਬਦਾਂ ਦੀਆਂ ਰੀਤਾਂ (ਟਿਊਨਾਂ) ਦੀ ਬੰਦਸ਼ ਭੀ ਸਤਿਗੁਰੂ ਸਾਹਿਬਾਨ ਦੀ ਬਖਸ਼ਿਸ਼ ਸੀ ਤੇ ਪੁਰਾਤਨ ਰਬਾਬੀ ਤੇ ਰਾਗੀ ਸਿੰਘ ਭੀ ਉਨ੍ਹਾਂ ਰੀਤਾਂ (ਟਿਊਨਾਂ) ਵਰਗੀਆਂ ਬੰਦਸ਼ਾਂ ਕਰਕੇ ਸਤਿਗੁਰੂ ਜੀ ਨੂੰ ਸੁਣਾ ਕੇ ਖੁਸ਼ੀਆਂ ਪ੍ਰਾਪਤ ਕਰਿਆ ਕਰਦੇ ਸਨ। ਗੁਰਬਾਣੀ ਨੂੰ ਬੇਸ਼ਕ ਸਿੱਧੇ ਸਾਦੇ ਢੰਗ ਨਾਲ ਜਾਂ ਢੋਲਕੀ ਛੈਣਿਆਂ ਨਾਲ ਗਾ ਕੇ ਆਨੰਦ ਮਾਣਿਆ ਜਾ ਸਕਦਾ ਹੈ ਪਰ ਸਤਿਗੁਰੂ ਜੀ ਨੇ 'ਧੰਨ ਧੰਨ ਭਾਗ ਤਿਨਾ ਸਾਧ ਜਨਾਂ ਹਰਿ ਕੀਰਤਨ ਗਾਇ ਗੁਣੀ ਜਨ ਬਣਤਿਆ' ਜੈਸੀਆਂ ਤੁਕਾਂ ਉਚਾਰ ਕੇ ਵਿਦਵਾਨ ਬਣਕੇ ਕੀਰਤਨ ਕਰਨ ਨੂੰ ਤਰਜੀਹ ਦਿੱਤੀ ਤੇ ਵਿਦਵਾਨ ਕੀਰਤਨ ਕਰਨ ਵਾਲਿਆਂ ਦੀ ਕਦਰ ਕਰਕੇ ਉਨ੍ਹਾਂ ਦੇ ਹੌਂਸਲੇ ਵਧਾਏ। ਇਸੇ ਕਰਕੇ ਪੁਰਾਤਨ ਕੀਰਤਨੀਆਂ ਵਿਚ ਰਾਗ ਵਿਦਿਆ ਪ੍ਰਾਪਤ ਕਰਨ ਦਾ ਤੇ ਕਠਿਨ ਮਿਹਨਤ ਕਰਨ ਦਾ ਸ਼ੌਕ ਵਧੇਰੇ ਰਿਹਾ ਸੀ ਤੇ ਉਹ ਰਾਗ ਵਿਚ ਨਿਪੁੰਨ ਹੋ ਕੇ ਗੁਰ-ਸ਼ਬਦ ਗਾ ਕੇ ਸਤਿਗੁਰੂ ਜੀ ਦੀਆਂ ਖੁਸ਼ੀਆਂ ਤੇ ਸੰਗਤਾਂ ਦੀ ਪ੍ਰਸੰਨਤਾ ਪ੍ਰਾਪਤ ਕਰਿਆ ਕਰਦੇ ਸਨ। ਇਥੇ ਇਹ ਗੱਲ ਸਪੱਸ਼ਟ ਕਰਨੀ ਯੋਗ ਹੋਵੇਗੀ ਕਿ ਭਾਵੇਂ ਉਹ ਕੀਰਤਨ ਕਰਨ ਵਾਲੇ ਰਾਗੀ ਤੇ ਰਬਾਬੀ ਸੰਗੀਤ-ਕਲਾ ਵਿਚ ਪ੍ਰਬੀਨ ਹੋਇਆ ਕਰਦੇ ਸੀ ਪਰ ਸਤਿਗੁਰੂ ਜੀ ਦੇ ਢੰਗ ਅਨੁਸਾਰ ਕੀਰਤਨ ਵਿਚ ਉਹ ਮੁੱਖ ਗੁਰ-ਸ਼ਬਦ ਨੂੰ ਹੀ ਰਖਿਆ ਕਰਦੇ ਸਨ। ਹੋਰ ਸੰਗੀਤਕਾਰਾਂ ਦੀ ਤਰ੍ਹਾਂ ਨਿਰੇ ਰਾਗ ਨੂੰ ਮੁੱਖ ਨਹੀਂ ਸੀ ਬਣਾਉਂਦੇ। ਸਾਨੂੰ ਆਪਣੇ ਪਿਤਾ ਜੀ ਪਾਸੋਂ ਇਹ ਸਰੋਤ ਪ੍ਰਾਪਤ ਹੋਈ ਸੀ ਕਿ ਪੁਰਾਤਨ ਕੀਰਤਨੀਏ ਕੀਰਤਨ ਵਿਚ ਅਲਾਪ, ਮੀਂਡ, ਗਿਟਕ ਤਾਨ ਆਦਿਕ ਭੀ ਗੁਰਬਾਣੀ ਦੀ ਤੁਕ ਨੂੰ ਹੀ ਲੈ ਕੇ ਕਰਿਆ ਕਰਦੇ ਸਨ ਤਾਂ ਕਿ ਸਰੋਤਿਆਂ ਦੇ ਦਿਲਾਂ ਉਪਰ ਰਾਗ ਵਿਚ ਗੜ ਕੇ ਅਲਾਪੀ ਹੋਈ ਗੁਰਬਾਣੀ ਦੀ ਤੁਕ ਦਾ ਵਧੇਰੇ ਪ੍ਰਭਾਵ ਪੈ ਸਕੇ। ਕੀਰਤਨ ਵਿਚ ਕੇਵਲ ਆ ਆ ਆ ਕਰਕੇ ਤਾਨਾਂ ਦਾ ਰਿਵਾਜ ਤੇ ਸਰਗਮ ਤੇ ਤ੍ਰਾਨਿਆਂ ਦਾ ਨਾਟਕੀ ਰਿਵਾਜ ਥੋੜ੍ਹੇ ਸਮੇਂ ਤੋਂ ਹੀ ਪਿਆ ਹੈ ਭਾਵ ਕਿ ਪੁਰਾਤਨ ਕੀਰਤਨੀਏ ਵਡੇ ਵਡੇ ਤਾਲਾਂ ਵਿਚ ਤੇ ਸ਼ੁੱਧ ਰਾਗ ਵਿਚ ਵਿਲੱਖਣ ਢੰਗ ਨਾਲ ਗੁਰਬਾਣੀ ਗਾਉਂਦੇ ਹੋਏ ਮੁੱਖ ਗੁਰਬਾਣੀ ਦੇ ਉਚਾਰਣ ਨੂੰ ਸਮਝਦੇ ਸੀ ਤੇ ਇਹ ਤਰੀਕਾ ਹੀ ਦਸਾਂ ਪਾਤਸ਼ਾਹੀਆਂ ਦਾ ਆਪਣਾ ਸੀ। ਜਦੋਂ

ਤੋਂ ਫਿਲਮਾਂ ਦਾ ਰਿਵਾਜ ਚਲਿਆ ਤੇ ਮਿਸ਼ਰਤ ਰਾਗਾਂ ਵਿਚ ਲੋਕ ਗੀਤ, ਟਪੇ, ਫਿਲਮੀ ਤਰਜ਼ਾਂ, ਆਦਿਕ ਦਾ ਪ੍ਰਭਾਵ ਮਨੁੱਖੀ ਚੰਚਲ ਮਨਾਂ ਨੇ ਜ਼ਿਆਦਾ ਕਬੂਲਿਆ, ਕੀਰਤਨੀਏ ਭੀ ਪੁਰਾਣੇ ਢੰਗ ਨੂੰ ਛੱਡਣ ਲਗ ਪਏ ਤੇ ਨਵੇਂ ਤੇ ਬਹੁਤ ਸੌਖੇ ਥੋੜ੍ਹੀ ਮਿਹਨਤ ਵਾਲੇ ਤਰੀਕੇ ਨੂੰ ਅਪਣਾ ਕੇ ਕੀਰਤਨ ਕਰਨ ਨੂੰ ਆਪਣੀ ਉਪਜੀਵਕਾ ਦਾ ਸਾਧਨ ਬਣਾਉਣ ਲਗ ਪਏ। ਇਸੇ ਕਾਰਣ ਪੁਰਾਣੀਆਂ ਬੰਦਸ਼ਾਂ ਸ਼ਬਦ ਰੀਤਾਂ ਪੁਰਾਤਨ ਕੀਰਤਨੀਆਂ ਦੇ ਨਾਲ ਹੀ ਅਲੋਪ ਹੋਣ ਲਗ ਪਈਆਂ। ਇਸ ਅਮੋਲਿਕ ਖ਼ਜ਼ਾਨੇ ਦੇ ਗੁੰਮ ਹੋ ਜਾਣ ਦਾ ਤੌਖਲਾ ਬਹੁਤ ਗੁਰਸਿੱਖ ਪਵਿੱਤਰ ਆਤਮਾਵਾਂ ਨੇ ਮਹਿਸੂਸ ਕੀਤਾ ਤੇ ਉਨ੍ਹਾਂ ਨੇ ਇਸ ਖ਼ਜ਼ਾਨੇ ਨੂੰ ਸੰਭਾਲਣ ਦੀਆਂ ਕੋਸ਼ਿਸ਼ਾਂ ਆਰੰਭੀਆਂ ਜਿਨ੍ਹਾਂ ਯਤਨਾਂ ਵਿਚੋਂ ਇਕ ਇਹ ਭੀ ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੇ ਸੁਯੋਗ ਪ੍ਰਬੰਧਕਾਂ ਦਾ ਸ਼ਲਾਘਾਯੋਗ ਯਤਨ ਹੈ ਜੋ ਇਹ ਪੁਸਤਕ 'ਗੁਰਬਾਣੀ ਸੰਗੀਤ ਪ੍ਰਾਚੀਨ ਰੀਤ ਰਤਨਾਵਲੀ' ਛਾਪ ਰਹੀ ਹੈ।

ਜੋ ਮਹਾਰਾਜ ਨੇ ਕੀਰਤਨ ਦੀ ਮਰਯਾਦਾ ਕਾਇਮ ਕੀਤੀ ਤੇ ਜਿਸ ਤਰ੍ਹਾਂ ਪੁਰਾਣੇ ਕੀਰਤਨੀਏ ਰਾਗੀ ਸਿੰਘ ਤੇ ਰਬਾਬੀ ਕੀਰਤਨ ਮਰਯਾਦਾ ਨਾਲ ਕਰਦੇ ਸਨ, ਉਹ ਲਿਖਣੀ ਵੀ ਜ਼ਰੂਰੀ ਹੈ :

(1) ਪਹਿਲੇ ਸਾਜ਼ (ਲਹਿਰਾ) ਵਜਾਉਣਾ।

(2) ਫਿਰ ਮੰਗਲਾਚਰਣ ਕਰਨਾ-ਠੇਕਾ ਧਮਾਰ ਜਾਂ ਚਾਰਤਾਲ ਵਿਚ।

(3) ਫਿਰ ਧ੍ਰੁਪਤ ਜਾਂ ਵਡੇ ਤਾਲ ਦੀ ਕੋਈ ਰੀਤ ਗਾਉਣੀ ਤੇ ਉਸ ਰੀਤ ਨਾਲ ਜੋੜੀ ਵਾਲੇ ਮਜਣ ਨੇ ਗਤ (ਬੰਦ ਹਥਾਂ ਨਾਲ) ਜਾਂ ਸਾਥ (ਖੁਲ੍ਹੇ ਹਥਾਂ ਨਾਲ) ਬੋਲ, ਲਗਾਂ। ਪਰਣਾਂ ਵਜੌਣੀਆਂ ਤੇ ਠਾ, ਦੁਗਨ, ਤਿਗਨ, ਚੁਗਨ ਅਥਵਾ ਆੜ (ਦੂਜੇ ਪਾਸੇ) ਕੁਆੜ ਲੈਆਂ ਬਦਲਣੀਆਂ। ਐਸੇ ਤਰੀਕੇ ਨਾਲ ਅਲੌਕਿਕ ਰੰਗ ਬਣਦਾ ਸੀ,

(4) ਫਿਰ ਕੋਈ ਸੌਖੀ ਰੀਤ ਗਾਉਣੀ ਤੇ ਇਸ ਵਿਚ ਲੋੜ ਅਨੁਸਾਰ ਵਿਆਖਿਆ ਤੇ ਸਾਖੀ ਆਦਿਕ ਕਰਨੀ।

(5) ਅਖੀਰ ਵਿਚ ਉਸੇ ਰਾਗ ਦੀ ਪਉੜੀ ਲਾਉਣੀ ਤੇ ਕੀਰਤਨ ਦੀ ਸਮਾਪਤੀ ਕਰਨੀ।

ਸਾਡੇ ਪੂਜ ਪਿਤਾ ਜੀ ਔਖੇ ਸ਼ਬਦ ਦਾ ਪਾਠ ਕਰਕੇ ਪਹਿਲੇ ਸੁਣਾ ਦਿੰਦੇ ਸਨ। ਫਿਰ ਰੀਤ-ਪੜਤਾਲਾਂ ਆਦਿ ਗਾਉਂਦੇ ਸਨ।

ਪੂਜ ਪਿਤਾ ਜੀ ਨੇ ਜਦੋਂ ਅੰਮ੍ਰਿਤਸਰ ਬਾਬਾ ਰੰਗੀ ਰਾਮ ਸਿੰਘ ਜੀ ਤੋਂ ਵਿਦਿਆ ਪ੍ਰਾਪਤ ਕੀਤੀ, ਪਹਿਲੇ ਦੋ ਤਿੰਨ ਸਾਲ ਰੋੜ੍ਹੀ ਸੱਖਰ ਸਿੰਧ (ਹੁਣ ਪਾਕਿਸਤਾਨ) ਵਿਚ ਭਾਈ ਸਾਹਿਬ ਮਾਧੋ ਦਾਸ ਜੀ ਮਸੰਦ ਪਾਸ ਰਹੇ। ਇਨ੍ਹਾਂ ਨੂੰ ਸੰਗੀਤ ਦਾ ਬਹੁਤ ਸ਼ੌਂਕ ਸੀ। ਫਿਰ ਵਾਪਸ ਪਿੰਡ ਸੈਦਪੁਰ ਆ ਗਏ। ਪਹਿਲੇ ਪਿਤਾ ਜੀ ਤਾਊਸ ਵਜਾ ਕੇ ਕੀਰਤਨ ਕਰਿਆ ਕਰਦੇ ਸਨ। ਉਸ ਵੇਲੇ ਜਥੇ ਨਾਲ ਚਾਰ ਤਾਊਸ ਤੇ ਦੋ ਜੋੜੀਆਂ ਹੁੰਦੀਆਂ ਸਨ। ਪਿਤਾ ਜੀ, ਉਸਤਾਦ ਬਾਬਾ ਸਰਧਾ ਸਿੰਘ ਜੀ, ਬਾਬਾ ਰਾਮ ਸਿੰਘ ਜੀ, ਭਾਈ ਹੀਰਾ ਸਿੰਘ ਜੀ ਤਾਊਸ ਵਜਾਉਂਦੇ ਤੇ ਭਾਈ ਹਰਨਾਮ ਸਿੰਘ ਜੀ ਟਿੱਬਾ (ਜਿਨ੍ਹਾਂ ਨੂੰ ਨਾਮਧਾਰੀ ਸੰਪ੍ਰਦਾਇ ਵੱਲੋਂ ਪਹਿਲਾ ਇਨਾਮ ਘੋੜੀ ਦਿੱਤਾ ਗਿਆ ਸੀ) ਤੇ ਭਾਈ ਟਹਿਲ ਸਿੰਘ ਬਾਣੀਆਂ ਵਾਲੇ ਤਬਲੇ ਵਜਾਉਂਦੇ ਸਨ। ਜਦੋਂ ਪਿਤਾ ਜੀ ਜੈਤੋ ਮੋਰਚੇ ਵਿਚ ਪਹਿਲੇ ਸ਼ਹੀਦੀ ਜਥੇ ਵਿਚ ਗਏ, ਜਿਹਲ ਕਟੀ, ਉਸ ਵੇਲੇ ਜਿਹਲ ਵਿਚ ਹੀ ਦਰਦਾਂ

ਸ਼ੁਰੂ ਹੋ ਗਈਆਂ, ਫਿਰ ਤਾਊਸ ਵਜਾਉਣਾ ਘਟ ਹੋ ਗਿਆ। ਦੋ ਤਾਊਸ ਤੇ ਦੋ ਜੋੜੀਆਂ ਤਾਂ ਅਸੀਂ ਭੀ ਛੋਟੇ ਹੁੰਦਿਆਂ ਵੇਖੀਆਂ ਹਨ। ਪਿਤਾ ਜੀ ਦੇ ਜਥੇ ਦਾ ਦ੍ਰਿਸ਼ ਤੇ ਕੀਰਤਨ ਅਲੌਕਿਕ ਹੀ ਸੀ। ਪਿਤਾ ਜੀ ਨੇ 60 ਸਾਲ ਕੀਰਤਨ ਦੀ ਸੇਵਾ ਕੀਤੀ।

## ਸਾਨੂੰ ਇਹ ਪ੍ਰਾਚੀਨ ਰੀਤਾਂ ਦਾ ਭੰਡਾਰ ਕਿਸ ਤਰ੍ਹਾਂ ਪ੍ਰਾਪਤ ਹੋਇਆ

ਸਾਡੇ ਪ੍ਰੇਮ ਪੂਜ ਪਿਤਾ ਸਚਖੰਡ ਵਾਸੀ ਬਾਬਾ ਜਵਾਲਾ ਸਿੰਘ ਜੀ ਪ੍ਰਸਿੱਧ ਕੀਰਤਨੀਏ ਸਨ। ਇਨ੍ਹਾਂ ਦਾ ਜਨਮ ਸੰਨ 1872 ਵਿਚ ਪਿੰਡ ਸੈਦਪੁਰ (ਠਠਾ ਟਿੱਬਾ) ਜ਼ਿਲ੍ਹਾ ਕਪੂਰਥਲਾ ਵਿਚ ਭਾਈ ਦੇਵਾ ਸਿੰਘ ਜੀ ਦੇ ਘਰ ਮਾਤਾ ਨੰਦ ਕੌਰ ਦੀ ਕੁਖੋਂ ਹੋਇਆ ਸੀ। ਪਿਤਾ ਜੀ ਦਸਿਆ ਕਰਦੇ ਸਨ ਕਿ ਸਾਡੀ ਬੰਸ ਵਿਚ ਕਈ ਪੁਸ਼ਤਾਂ ਤੋਂ ਲਗਭਗ ਦਸਮ ਪਾਤਸ਼ਾਹ ਜੀ ਦੇ ਸਮੇਂ ਤੋਂ ਹੀ ਕੀਰਤਨ ਦੀ ਬਖ਼ਸ਼ਿਸ਼ ਰਹੀ ਹੈ। ਕੋਈ ਸਜਣ ਆਪਣੀ ਕਿਰਤ ਦੇ ਨਾਲ ਨਾਲ ਕੀਰਤਨ ਭੀ ਕਰਿਆ ਕਰਦੇ ਸਨ ਤੇ ਕੋਈ ਕੋਈ ਕੇਵਲ ਕੀਰਤਨ ਹੀ ਕਰਦੇ ਸਨ। ਜੈਸਾ ਕਿ ਪਿਤਾ ਜੀ ਦੇ ਪਿਤਾ ਸਾਡੇ ਬਾਬਾ ਜੀ ਭਾਈ ਦੇਵਾ ਸਿੰਘ ਜੀ ਤੇ ਉਨ੍ਹਾਂ ਦੇ ਵਡੇ ਬਜ਼ੁਰਗ ਪਿਤਾ ਭਾਈ ਟਹਿਲ ਸਿੰਘ ਜੀ ਸਿਰੰਦੇ ਵਜਾ ਕੇ ਕੀਰਤਨ ਕਰਿਆ ਕਰਦੇ ਸਨ ਤੇ ਆਪਣੀ ਕਿਰਤ ਭੀ ਕਰਿਆ ਕਰਦੇ ਸਨ। ਪਿਤਾ ਜੀ ਦੇ ਵਡੇ ਭਰਾਤਾ ਭਾਈ ਨਰੈਣ ਸਿੰਘ ਜੀ (ਸ. ਹਰਦਿਆਲ ਸਿੰਘ ਜੀ ਆਈ. ਏ. ਐਸ. ਚੰਡੀਗੜ੍ਹ ਤੇ ਸਚਖੰਡ ਵਾਸੀ ਸ. ਹਰਦੀਪ ਸਿੰਘ ਜੀ ਪੀ. ਸੀ. ਐਸ. ਦੇ ਬਾਬਾ ਜੀ) ਤਾਊਸ ਵਜਾਇਆ ਕਰਦੇ ਸਨ ਤੇ ਭਾਈ ਸਾਵਣ ਸਿੰਘ ਜੀ ਜੋੜੀ ਵਜਾਉਂਦੇ ਸਨ। ਨਗਰ ਸੈਦਪੁਰ ਉਸ ਰਸਤੇ ਉਪਰ ਹੈ ਜਿਸ ਰਸਤੇ ਪੁਰਾਣਿਆਂ ਵਕਤਾਂ ਵਿਚ ਮਾਲਵੇ ਤੇ ਦੁਆਬੇ ਦੀਆਂ ਸੰਗਤਾਂ, ਸਾਧੂ ਮਹਾਤਮਾ ਦੀਆਂ ਮੰਡਲੀਆਂ ਤੇ ਕਥਾ ਕੀਰਤਨ ਕਰਨ ਵਾਲੇ ਗੁਣੀ ਜਨ ਸ੍ਰੀ ਅੰਮ੍ਰਿਤਸਰ ਸਾਹਿਬ ਦੀਵਾਲੀ ਵਿਸਾਖੀ ਸਮੇਂ ਪੈਦਲ ਜਾਇਆ ਕਰਦੇ ਸਨ। ਸਾਡੇ ਬਾਬਾ ਦੇਵਾ ਸਿੰਘ ਜੀ ਆਪ ਗੁਣੀ ਤੇ ਗੁਣੀਆਂ ਦੇ ਕਦਰਦਾਨ ਸੀ। ਆਏ ਗਏ ਗੁਣੀ ਕੀਰਤਨੀਏ ਉਨ੍ਹਾਂ ਪਾਸ ਅਕਸਰ ਟਿਕਿਆ ਕਰਦੇ ਸਨ, ਉਨ੍ਹਾਂ ਵਿਚੋਂ ਇਕ ਬਜ਼ੁਰਗ ਬਾਬਾ ਸਰਧਾ ਸਿੰਘ ਜੀ, ਜੋ ਵਿਦਵਾਨ ਭੀ ਸਨ ਤੇ ਸੰਤ ਸੁਭਾਵ ਤੇ ਨੇਤਰਹੀਣ ਸਨ, ਉਨ੍ਹਾਂ ਨਾਲ ਬਾਬਾ ਦੇਵਾ ਸਿੰਘ ਜੀ ਧਰਮ ਭਰਾਵਾਂ ਦੀ ਤਰ੍ਹਾਂ ਪਿਆਰ ਕਰਿਆ ਕਰਦੇ ਸਨ। ਬਾਬਾ ਸਰਧਾ ਸਿੰਘ ਜੀ ਨੇ ਜ਼ਿਲ੍ਹਾ ਹੁਸ਼ਿਆਰਪੁਰ ਦੇ ਗਿਰਬੜੀ ਵਾਲੇ ਨਿਰਮਲੇ ਸੰਤਾਂ ਪਾਸੋਂ, ਜੋ ਕਿ ਬਹੁਤ ਗੁਣੀ ਸਨ, ਕੀਰਤਨ ਦੀ ਦਾਤ ਤੇ ਸਤਾਰ ਸਿਰੰਦਾ ਆਦਿਕ ਦੀ ਵਿਦਿਆ ਪ੍ਰਾਪਤ ਕੀਤੀ ਸੀ। ਬਾਪੂ ਜਵਾਲਾ ਸਿੰਘ ਜੀ ਬਾਕੀ ਭਰਾਵਾਂ ਤੋਂ ਛੋਟੇ ਸਨ ਤੇ ਉਨ੍ਹਾਂ ਦੀ ਤੀਖਸ਼ਣ ਬੁਧੀ ਤੇ ਬੜੀ ਸੁੰਦਰ ਭਰਵੀਂ ਆਵਾਜ਼ ਤਕ ਕੇ ਬਾਬਾ ਦੇਵਾ ਸਿੰਘ ਜੀ ਦੇ ਮਨ ਵਿਚ ਉਨ੍ਹਾਂ ਨੂੰ ਚੋਟੀ ਦੇ ਵਿਦਵਾਨ ਕੀਰਤਨੀਏ ਬਣਾਉਣ ਦੀ ਇੱਛਾ ਪ੍ਰਬਲ ਹੋ ਗਈ ਤੇ ਉਨ੍ਹਾਂ ਨੇ ਪਿਤਾ ਜੀ ਨੂੰ ਆਪਣੀ ਵਿਦਿਆ ਦੇਣ ਦੇ ਨਾਲ ਹੀ ਬਾਬਾ ਸਰਧਾ ਸਿੰਘ ਜੀ ਦੇ ਸ਼ਗਿਰਦ ਬਣਾਇਆ ਤੇ ਆਪਣੀ ਇੱਛਾ ਭੀ ਉਨ੍ਹਾਂ ਪਾਸ ਪ੍ਰਗਟ ਕੀਤੀ। ਬਾਬਾ ਦੇਵਾ ਸਿੰਘ ਖ਼ੁਦ ਆਪਣੀ ਇੱਛਾ ਦੀ ਪੂਰਤੀ ਨਹੀਂ ਦੇਖ ਸਕੇ। ਜਲਦੀ ਅਕਾਲ ਚਲਾਣਾ ਕਰ ਗਏ ਤਾਂ ਉਨ੍ਹਾਂ ਦੀ ਇੱਛਾ ਨੂੰ ਉਨ੍ਹਾਂ ਦੇ ਧਰਮ ਭਰਾ ਬਾਬਾ ਸਰਧਾ ਸਿੰਘ ਜੀ ਨੇ ਪੂਰਿਆਂ ਕਰ ਦਿੱਤਾ। ਜੋ ਕੁਝ ਸ਼ਬਦ-ਰੀਤ ਦਾ ਭੰਡਾਰ ਉਨ੍ਹਾਂ ਪਾਸ ਸੀ ਉਹ ਸਿਖਾ ਕੇ ਫਿਰ ਪਿਤਾ ਜੀ ਨੂੰ ਸ੍ਰੀ ਅੰਮ੍ਰਿਤਸਰ ਸਾਹਿਬ ਸ੍ਰੀ ਹਰਮੰਦਰ ਸਾਹਿਬ ਦੇ ਕੀਰਤਨੀਏ ਭਾਈ ਵਸਾਵਾ ਸਿੰਘ ਜੀ ਦੇ ਸ਼ਗਿਰਦ ਬਣਾਇਆ। ਬਾਬਾ ਵਸਾਵਾ ਸਿੰਘ ਜੀ ਦਾ ਦੂਜਾ ਨਾਮ ਅੰਮ੍ਰਿਤਸਰ ਵਿਚ ਬਾਬਾ ਰੰਗੀ ਰਾਮ ਸਿੰਘ ਜੀ ਕਰਕੇ ਪ੍ਰਸਿੱਧ ਸੀ। ਉਹ ਕੀਰਤਨ ਵਿਦਿਆ ਵਿਚ ਬਹੁਤ ਕਮਾਲੀਅਤ ਰਖਦੇ ਸਨ। ਉਨ੍ਹਾਂ ਦੇ ਦੋ ਉਸਤਾਦ ਸਨ ਇਕ ਬਾਬਾ ਪੁਸ਼ਕਰਾ ਸਿੰਘ ਜੀ ਬੀਨਾਕਾਰ ਮਹਾਰਾਜਾ ਪਟਿਆਲਾ ਦੇ ਦਰਬਾਰੀ, ਦੂਜੇ ਬਾਬਾ ਸੂਰ ਸਾਗਰ ਜੀ

ਜੋ ਕਿ ਮਹਾਰਾਜਾ ਰਣਜੀਤ ਸਿੰਘ ਦੇ ਵਕਤ ਚੌਂਕ ਪਰਾਗਦਾਸ ਅੰਮ੍ਰਿਤਸਰ ਵਿਚ ਉਦਾਸੀਆਂ ਦੀ ਸੰਪਰਦਾ ਦੇ ਰਾਗੀ ਸਨ। ਇਸ ਤਰ੍ਹਾਂ ਪਿਤਾ ਜੀ ਨੂੰ ਬਾਬਾ ਰੰਗੀ ਰਾਮ ਸਿੰਘ ਜੀ ਪਾਸੋਂ ਬਹੁਤ ਸ਼ਬਦ-ਰੀਤ ਭੰਡਾਰ ਪ੍ਰਾਪਤ ਹੋਇਆ। ਇਸ ਤਰ੍ਹਾਂ ਪਹਿਲਾਂ ਆਪਣੇ ਬੰਸ ਵਿਚੋਂ ਫਿਰ ਬਾਬਾ ਸਰਧਾ ਸਿੰਘ ਜੀ ਪਾਸੋਂ ਤੇ ਫਿਰ ਬਾਬਾ ਰੰਗੀ ਰਾਮ ਸਿੰਘ ਜੀ ਪਾਸੋਂ ਤਿੰਨਾਂ ਘ੍ਰਾਣਿਆਂ ਦੀ ਵਿਦਿਆ ਪ੍ਰਾਪਤ ਹੋਈ ਅਤੇ ਪਿਤਾ ਜੀ ਨੇ ਸਾਡੇ ਤੇ ਬਖ਼ਸ਼ਿਸ਼ ਕੀਤੀ। ਜਦੋਂ ਅਸੀਂ ਸਿਖਣ ਦੇ ਯੋਗ ਹੋਏ ਪਿਤਾ ਜੀ ਬਿਰਧ ਅਵਸਥਾ ਵਿਚ ਪਹੁੰਚ ਚੁਕੇ ਸਨ। ਫਿਰ ਭੀ ਉਨ੍ਹਾਂ ਨੇ ਪੁਰਾਣੀਆਂ ਰੀਤਾਂ ਦਾ ਬਹੁਤਾ ਭੰਡਾਰ ਆਪਣੇ ਯਾਦ ਖ਼ਜ਼ਾਨੇ ਵਿਚ ਸੰਭਾਲ ਕੇ ਰਖਿਆ ਹੋਇਆ ਸੀ ਪਰ ਕਦੇ ਕਦੇ ਕਈ ਚੀਜ਼ਾਂ, ਜੋ ਗੁਰਬਾਣੀ ਤੋਂ ਬਾਹਰ ਦੀਆਂ ਟੀਕੇ ਆਦਿ ਸਨ, ਦੇ ਭੁਲ ਜਾਣ ਦਾ ਭੀ ਉਹ ਪਛਤਾਵਾ ਕਰਿਆ ਕਰਦੇ ਸਨ।

ਪੂਜ ਪਿਤਾ ਜੀ ਦਾ ਕੀਰਤਨ ਸਿਖਾਲਣ ਦਾ ਢੰਗ ਬੜਾ ਵਿਲੱਖਣ ਸੀ। ਪਹਿਲੇ ਅਭਿਆਸ ਕਰਵਾਉਣਾ, ਸਰਗਮਾਂ ਆਦਿ ਦਸ ਕੇ, ਫਿਰ ਬਗੈਰ ਸਾਜ਼ ਤੋਂ ਹਥੀਂ ਤਾਰ ਲਵਾ ਕੇ ਰੀਤਾਂ ਸਿਖਲਾਂਦੇ ਸਨ। ਠਾ, ਦੁਗਣ, ਤਿਗਣ, ਆੜ ਕੁਆੜ ਸਭ ਲੈਆਂ, ਇਸੇ ਤਰ੍ਹਾਂ ਅਭਿਆਸ ਕਰਵਾਉਂਦੇ ਸਨ।

## ਸੰਗੀਤ ਲਿਖਣ ਦੀ ਪ੍ਰੇਰਣਾ ਕਿਵੇਂ ਹੋਈ ?

ਅਸੀਂ ਪਿਤਾ ਜੀ ਪਾਸੋਂ 1934-35 ਵਿਚ ਉਨ੍ਹਾਂ ਦੇ ਨਾਲ ਰਹਿ ਕੇ ਕੀਰਤਨ ਸਿਖਣਾ ਸ਼ੁਰੂ ਕੀਤਾ ਸੀ। ਪਿਤਾ ਜੀ ਦਾ ਸਾਰੇ ਹੀ ਹਿੰਦੁਸਤਾਨ ਵਿਚ ਬਹੁਤ ਆਉਣ-ਜਾਣ ਸੀ। ਤੇ ਸਾਲ ਵਿਚ ਕਰੀਬਨ ਦੋ ਤਿੰਨ ਵਾਰ ਪਿਤਾ ਜੀ ਦਿੱਲੀ ਵੀ ਆਇਆ ਕਰਦੇ ਸਨ। 5 ਜੰਤਰ ਮੰਤਰ ਰੋਡ ਵਿਚ ਰਾਇ ਬਹਾਦਰ ਵਿਸਾਖਾ ਸਿੰਘ ਜੀ ਨਾਲ ਉਨ੍ਹਾਂ ਦਾ ਅਤਿ ਪ੍ਰੇਮ ਸੀ। ਉਨ੍ਹਾਂ ਦੀ ਕੋਠੀ ਕਈ ਦਿਨ ਠਹਿਰਣਾ ਤੇ ਹਫ਼ਤਾ ਦੋ ਹਫ਼ਤੇ ਸ੍ਰੀ ਬੰਗਲਾ ਸਾਹਿਬ ਕੀਰਤਨ ਕਰਿਆ ਕਰਨਾ। ਗੁਰਦੁਆਰਾ ਸ੍ਰੀ ਰਕਾਬ ਗੰਜ ਸਾਹਿਬ ਖੁਲ੍ਹੇ ਗੁਰਮਤਿ ਵਿਦਿਆਲੇ ਦੇ ਮੁੱਖੀ ਸ੍ਰੀ ਮਾਨ ਗਿਆਨੀ ਹਰਦਿਤ ਸਿੰਘ ਜੀ ਸਨ, ਉਹ ਵਿਦਵਾਨ ਸਨ ਤੇ ਪੁਰਾਤਨ ਰੀਤਾਂ ਦਾ ਭੰਡਾਰ ਉਨ੍ਹਾਂ ਪਾਸ ਭੀ ਸੀ। ਉਨ੍ਹਾਂ ਦਾ ਪਿਤਾ ਜੀ ਨਾਲ ਭੀ ਬਹੁਤ ਪਿਆਰ ਸੀ। ਸਭ ਤੋਂ ਪਹਿਲਾਂ ਸਾਨੂੰ ਗਿਆਨੀ ਹਰਦਿਤ ਸਿੰਘ ਜੀ ਨੇ ਪ੍ਰੇਰਣਾ ਕੀਤੀ ਕਿ ਜੋ ਸ਼ਬਦ-ਰੀਤ ਸਿਖਦੇ ਹੋ ਨਾਲ ਨਾਲ ਇਸ ਦੀ ਨੁਟੇਸ਼ਨ ਭੀ ਕਰੀ ਚਲੋ। ਪਰ ਬਚਪਨ ਦੀ ਲਾਪ੍ਰਵਾਹੀ ਦੇ ਕਾਰਣ ਉਨ੍ਹਾਂ ਦੀ ਪ੍ਰੇਰਣਾ ਦਾ ਥੋੜ੍ਹਾ ਅਸਰ ਹੀ ਕਬੂਲਿਆ। ਫਿਰ ਵੀ ਕੁਝ ਰੀਤਾਂ ਦੀ ਲਿਸ਼ਟ ਬਣਾਈ ਜੋ ਕਿ ਹੁਣ ਸੰਗੀਤ ਲਿਖਣ ਵੇਲੇ ਬਹੁਤ ਲਾਭਦਾਇਕ ਸਾਬਤ ਹੋਈ ਤੇ ਨਾਲ ਹੀ ਉਸ ਵਕਤ ਦੀ ਲਾਪ੍ਰਵਾਹੀ ਦਾ ਪਛਤਾਵਾ ਭੀ ਹੋਇਆ। ਅਸੀਂ 1954 ਵਿਚ ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਸਰਵਿਸ ਵਿਚ ਆਏ ਤੇ ਦਿੱਲੀ ਵਿਚ ਸਚਖੰਡ ਵਾਸੀ ਸ੍ਰੀਮਾਨ ਸ੍ਰ. ਗਿਆਨ ਸਿੰਘ ਜੀ, ਐਬਟਾਬਾਦੀ ਜਿਨ੍ਹਾਂ ਨੇ ਸੰਗੀਤ ਲਿਖਣ ਦੀ ਸੇਵਾ ਕਰਕੇ ਪੰਥ ਦੀ ਭਾਰੀ ਸੇਵਾ ਕੀਤੀ ਹੈ, ਨੇ ਬਹੁਤ ਪ੍ਰੇਰਣਾ ਕੀਤੀ ਤੇ ਇਸ ਕਾਰਜ ਲਈ ਵੱਧ ਤੋਂ ਵੱਧ ਮਾਇਕ ਸਹਾਇਤਾ ਦੇਣ ਦੇ ਇਕਰਾਰ ਭੀ ਕੀਤੇ ਪਰ ਇਥੇ ਸਰਵਿਸ ਵਿਚ ਡਿਊਟੀਆਂ ਦੇ ਰੁਝੇਵੇਂ ਤੇ ਘਰੇਗੀ ਜ਼ਿੰਮੇਵਾਰੀਆਂ ਕਰਕੇ ਸ੍ਰ. ਗਿਆਨ ਸਿੰਘ ਜੀ ਦੇ ਜੀਵਨ ਵਿਚ ਅਸੀਂ ਇਹ ਕਾਰਜ ਸੰਪੂਰਨ ਨਹੀਂ ਕਰ ਸਕੇ।

ਜੋ ਕੁਝ ਰੀਤਾਂ ਦੀ ਅਸੀਂ ਨੁਟੇਸ਼ਨ ਕੀਤੀ ਸੀ, ਉਹ ਅਸੀਂ ਇਕ ਵੇਰ ਸ੍ਰੀਮਾਨ ਪ੍ਰਮ

ਪੂਜਨੀਕ ਮਹਾਰਾਜ ਬਾਬਾ ਪ੍ਰਤਾਪ ਸਿੰਘ ਜੀ (ਮੁੱਖੀ ਨਾਮਧਾਰੀ ਸੰਪ੍ਰਦਾਇ) ਨੂੰ ਵਿਖਾਈ। ਇਹ ਦਿੱਲੀ ਵਿਚ ਕਰੋਲ ਬਾਗ਼ ਵਿਖੇ ਭਗਤ ਜਸਵੰਤ ਸਿੰਘ ਜੀ ਦੇ ਭੋਗ ਤੇ ਆਏ ਸਨ। ਉਸ ਸਮੇਂ ਦੋ ਪੜਤਾਲਾਂ ਭੀ ਉਨ੍ਹਾਂ ਨੂੰ ਸੁਣਾਈਆਂ। ਉਨ੍ਹਾਂ ਹੁਕਮ ਕੀਤਾ ਕਿ ਇਹ ਸਾਨੂੰ ਦੇ ਦਿਓ, ਅਸੀਂ ਛਪਵਾ ਦਿੰਦੇ ਹਾਂ, ਬਾਕੀ ਹੋਰ ਰੀਤਾਂ ਦੀ ਵੀ ਨੁਟੇਸ਼ਨ ਕਰੋ ਫਿਰ ਛਪਵਾ ਦੇਵਾਂਗੇ। ਅਸੀਂ ਬੇਨਤੀ ਕੀਤੀ ਕਿ ਸਾਰੀਆਂ ਰੀਤਾਂ ਤਰਤੀਬ ਵਾਰ ਲਿਖ ਕੇ ਫਿਰ ਆਪ ਜੀ ਨੂੰ ਘੱਲ ਦਿਆਂਗੇ। ਉਸ ਤੋਂ ਪਿਛੋਂ ਸ੍ਰ. ਬਾਬੂ ਸਿੰਘ ਜੀ ਰਾਮਗੜ੍ਹ ਜ਼ਿਲ੍ਹਾ ਫਿਰੋਜ਼ਪੁਰ ਵਾਲਿਆਂ ਨੇ ਸਵਰਗਵਾਸੀ ਸਰਦਾਰ ਪ੍ਰਤਾਪ ਸਿੰਘ ਕੈਰੋਂ ਨੂੰ ਦਸਿਆ ਕਿ ਭਾਈ ਸਾਹਿਬ ਜਵਾਲਾ ਸਿੰਘ ਜੀ ਦੇ ਲੜਕੇ ਪੁਰਾਤਨ ਰੀਤਾਂ ਦੀ ਨੁਟੇਸ਼ਨ ਕਰ ਰਹੇ ਹਨ। ਉਨ੍ਹਾਂ ਨੇ ਵੀ ਇਹੋ ਅੱਖਰ ਵਰਤੇ ਕਿ ਇਹ ਲਿਖਣ ਦਾ ਕੰਮ ਛੇਤੀ ਛੇਤੀ ਕਰਨ, ਇਹ ਪੁਸਤਕ ਅਸੀਂ ਛਾਪਾਂਗੇ।

ਸੰਗਤਾਂ ਦੀ ਸਸਤੀ ਜਿਹੀ ਰੁਚੀ ਅਨੁਭਵ ਕਰਕੇ ਸਿੱਧੀਆਂ ਸਾਦੀਆਂ ਤਰਜ਼ਾਂ, ਜਿਨ੍ਹਾਂ ਨਾਲ ਸੰਗਤਾਂ ਖ਼ੁਦ ਬੋਲ ਸਕਣ, ਵਿਚ ਕੀਰਤਨ ਕਰਨ ਵਾਲਿਆਂ ਦੀ ਕਦਰ ਹੁੰਦੀ ਵੇਖ ਕੇ ਅਸੀਂ ਕੁਝ ਸਮਾਂ ਇਨ੍ਹਾਂ ਪੁਰਾਤਨ ਰੀਤਾਂ ਨੂੰ ਦਿਮਾਗ਼ ਤੇ ਬੋਝਾ ਜਿਹਾ ਥੋੜ ਮਹਿਸੂਸ ਕਰਨ ਲਗ ਪਏ ਸੀ। ਉਸ ਵਕਤ ਗੁਰਦੁਆਰਾ ਸੀਸ ਗੰਜ ਸਾਹਿਬ ਦਿੱਲੀ ਦੇ ਹੈੱਡ ਗ੍ਰੰਥੀ ਬੜੇ ਵਿਦਵਾਨ ਪੁਰਸ਼ ਗਿਆਨੀ ਗੁਰਦੀਪ ਸਿੰਘ ਜੀ ਸਨ। ਉਨ੍ਹਾਂ ਨੇ ਕੁਝ ਸ਼ਬਦ ਰੀਤਾਂ ਸਾਡੇ ਪਿਤਾ ਜੀ ਪਾਸੋਂ ਭੀ ਸਿਖੀਆਂ ਸਨ। ਗੁਰਮਤਿ ਵਿਦਿਆ ਉਨ੍ਹਾਂ ਨੇ ਭਿੰਡਰਾਂ ਵਾਲੇ ਮਹਾਂ ਪੁਰਸ਼ਾਂ ਪਾਸੋਂ ਪ੍ਰਾਪਤ ਕੀਤੀ ਸੀ। ਦਿੱਲੀ ਤੋਂ ਬਾਅਦ ਉਨ੍ਹਾਂ ਨੇ ਕਝ ਵਰ੍ਹੇ ਗੁਰਦਵਾਰਾ ਸਾਊਥਹਾਲ ਲੰਦਨ ਵਿਚ ਹੈੱਡ ਗ੍ਰੰਥੀ ਦੀ ਸੇਵਾ ਕੀਤੀ ਤੇ ਅੱਜ ਕਲ ਉਹ ਨਿਊਯਾਰਕ ਅਮਰੀਕਾ ਵਿਚ ਗੁਰਮਤਿ ਪ੍ਰਚਾਰ ਦੀ ਸੇਵਾ ਕਰ ਰਹੇ ਹਨ। ਉਹ ਪੁਰਾਤਨ ਰੀਤਾਂ ਦੇ ਸਰੋਤੇ ਤੇ ਕਦਰਦਾਨ ਸਨ। ਉਨ੍ਹਾਂ ਵੱਲੋਂ ਭੀ ਇਨ੍ਹਾਂ ਪੁਰਾਤਨ ਰੀਤਾਂ ਨੂੰ ਸੰਭਾਲਣ ਦੀ ਪ੍ਰੇਰਣਾ ਹੁੰਦੀ ਰਹੀ। ਕਈ ਵਾਰੀ ਖ਼ਿਆਲ ਆਉਂਦੇ ਸੀ ਕਿ ਸ੍ਰ. ਗਿਆਨ ਸਿੰਘ ਜੀ ਖ਼ੁਦ ਬਹੁਤ ਅਮੀਰ ਹਨ। ਉਨ੍ਹਾਂ ਨੂੰ ਕੀਰਤਨ ਕਰਕੇ ਟੱਬਰ ਪਾਲਣਾ ਨਹੀਂ ਪੈਂਦਾ। ਇਸ ਲਈ ਉਨ੍ਹਾਂ ਨੂੰ ਸਾਡੀਆਂ ਮਜਬੂਰੀਆਂ ਦਾ ਪਤਾ ਨਹੀਂ। ਪਰ ਫਿਰ ਭੀ ਇਨ੍ਹਾਂ ਸਾਰੇ ਬਜ਼ੁਰਗਾਂ ਤੇ ਮਿੱਤਰਾਂ ਦੀ ਪ੍ਰੇਰਣਾ ਦਾ ਡੂੰਘਾ ਅਸਰ ਜ਼ਰੂਰ ਹੋਇਆ। ਪਰ ਇਸ ਕਾਰਜ ਦੀ ਰਫ਼ਤਾਰ ਬਹੁਤ ਹੀ ਮੱਧਮ ਰਹੀ ਸੀ। 1960 ਤਕ ਤਾਂ ਅਸੀਂ ਕਿਸੇ ਸਜਣ ਨੂੰ ਇਹ ਸ਼ਬਦ-ਰੀਤਾਂ ਅਥਵਾ ਕੀਰਤਨ ਟੇਪ ਕਰਨ ਦੀ ਆਗਿਆ ਭੀ ਨਹੀਂ ਸਾਂ ਦਿੰਦੇ ਪਰ ਜਲਦੀ ਹੀ ਸਤਿਗੁਰੂ ਜੀ ਨੇ ਸਾਡਾ ਇਹ ਅਗਿਆਨ ਦਾ ਅੰਧੇਰਾ ਦੂਰ ਕਰ ਦਿੱਤਾ ਤੇ ਅਸੀਂ ਮਹਿਸੂਸ ਕਰਨ ਲਗ ਪਏ ਕਿ ਇਹ ਦਾਤ ਸਤਿਗੁਰੂ ਜੀ ਦੀ ਬਖ਼ਸ਼ਿਸ਼ ਹੈ ਇਸ ਤੇ ਸਾਡਾ ਕੋਈ ਮਾਲਕੀ ਦਾ ਹੱਕ ਨਹੀਂ। ਗੁਰ ਸੰਗਤਾਂ ਦੀ ਵਸਤੂ ਹੈ। ਅਸੀਂ ਤਾਂ ਪਿਤਾ ਜੀ ਦੇ ਅੰਤ ਸਮੇਂ ਦਿੱਤੇ ਉਪਦੇਸ਼ ਕਿ 'ਕੀਰਤਨ ਨੂੰ ਇਸ਼ਟ ਸਮਝ ਕੇ ਕਰਨਾ' ਨੂੰ ਪ੍ਰਵਾਨ ਕਰਕੇ ਸਤਿਗੁਰੂ ਦੀ ਮਿਹਰ ਨਾਲ ਲੋਕ ਪ੍ਰਲੋਕ ਸਵਾਰ ਸਕਦੇ ਹਾਂ। ਇਸ ਖ਼ਿਆਲ ਨਾਲ ਉਸ ਤੋਂ ਬਾਅਦ ਕਿਸੇ ਭੀ ਸਜਣ ਨੂੰ ਟੇਪ ਕਰਨ ਤੋਂ ਨਹੀਂ ਰੋਕਿਆ। ਇੰਗਲੈਂਡ, ਅਮਰੀਕਾ, ਕੈਨੇਡਾ ਵਿਚ ਬਹੁਤੇ ਘਰਾਂ ਵਿਚ ਇਨ੍ਹਾਂ ਪੁਰਾਤਨ ਰੀਤਾਂ ਦੀਆਂ ਟੇਪਾਂ, ਜੋ ਸਾਡੇ ਇੰਗਲੈਂਡ ਦੇ ਟੂਰ ਵਿਚ ਟੇਪ ਕੀਤੀਆਂ ਗਈਆਂ, ਮੌਜੂਦ ਹਨ। ਬਹੁਤ ਸਾਰੇ ਵਿਦਵਾਨ ਬਜ਼ੁਰਗ ਕੀਰਤਨੀਆਂ ਦੇ ਅਕਾਲ ਚਲਾਣਾ ਕਰ ਜਾਣ ਨਾਲ ਭੀ ਮਨ ਟੁੰਬਿਆ ਗਿਆ ਕਿ ਇਹ ਪੁਰਾਤਨ ਰੀਤਾਂ ਦਿਮਾਗ਼ ਤੇ ਵਾਧੂ ਭਾਰ ਨਹੀਂ। ਇਹ ਅਮੋਲਿਕ ਵਸਤੂ ਹੈ ਤੇ ਸਾਡੇ ਨਾਲ ਹੀ ਇਹ ਭੀ ਗੁੰਮ ਹੋ ਜਾਵੇਗੀ। ਇਸ ਲਈ ਇਸ ਦੀ ਸੰਭਾਲ ਕਰਨੀ ਜ਼ਰੂਰੀ ਹੈ। ਖ਼ਾਨਦਾਨੀ ਫ਼ਿਤਰਤ ਤੇ ਉਪਦੇਸ਼, ਗੁਰਮੁਖਾਂ ਦੀ ਪ੍ਰੇਰਣਾ ਤੇ ਕੁਝ ਕੀਰਤਨੀਆਂ ਦੇ ਸਦੀਵੀ ਵਿਛੋੜੇ, ਇਹ ਸਾਰੀਆਂ ਚੀਜ਼ਾਂ ਕਰ ਕੇ, ਸੰਗੀਤ

ਲਿਖਣ ਦੀ ਇੱਛਾ ਦਿਨ-ਬਦਿਨ ਵੱਧਦੀ ਗਈ। ਸਤਿਗੁਰੂ ਜੀ ਦੀ ਪ੍ਰੇਰਣਾ ਨਾਲ ਹੀ ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ ਦੀ ਸਥਾਪਨਾ ਹੋਈ ਤੇ ਉਸ ਦੇ ਮੁੱਖੀ ਬਹੁਤ ਖੋਜੀ ਪੁਰਸ਼, ਜੋ ਕਿ ਬਾਕੀ ਗੁਰਮਤਿ ਦੀ ਖੋਜ ਤੇ ਹੋਰ ਧਰਮਾਂ ਦੀ ਖੋਜ ਤੋਂ ਇਲਾਵਾ ਕੀਰਤਨ ਦੇ ਭੀ ਬਹੁਤ ਸੂਝਵਾਨ ਸਰੋਤੇ ਹਨ, ਸ੍ਰੀਮਾਨ ਡਾਕਟਰ ਤਾਰਨ ਸਿੰਘ ਜੀ ਥਾਪੇ ਗਏ। ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੇ ਬਹੁਤ ਸਾਰੇ ਵਿਦਵਾਨਾਂ, ਪੁਰਾਤਨ ਕੀਰਤਨੀਆਂ ਤੇ ਰਬਾਬੀਆਂ ਪਾਸੋਂ ਪੁਰਾਤਨ ਰੀਤਾਂ ਟੇਪ ਕੀਤੀਆਂ। ਸਾਡੀ ਬਾਬਤ ਪ੍ਰੇਮ ਪੂਜਨੀਕ ਸਚਖੰਡ ਵਾਸੀ ਭਾਈ ਸਾਹਿਬ ਭਾਈ ਸਮੁੰਦ ਸਿੰਘ ਜੀ ਰਾਗੀ ਨੇ ਹਿਜ਼-ਹੋਲੀਨੈਸ ਭਾਈ ਸਾਹਿਬ ਭਾਈ ਅਰਦਮਨ ਸਿੰਘ ਜੀ ਰਈਸ ਆਫ਼ ਬਾਗੜੀਆਂ ਜੀ ਨੂੰ ਤੇ ਸ੍ਰੀਮਾਨ ਡਾਕਟਰ ਤਾਰਨ ਸਿੰਘ ਜੀ ਨੂੰ ਦੱਸ ਪਾਈ। ਭਾਈ ਸਾਹਿਬ ਜੀ ਦੇ ਪੂਜ ਪਿਤਾ ਹਿਜ਼-ਹੋਲੀਨੈਸ ਭਾਈ ਸਾਹਿਬ ਭਾਈ ਅਰਜਨ ਸਿੰਘ ਜੀ ਦੇ ਵਕਤ ਭਾਵੇਂ ਸਾਡੇ ਪਿਤਾ ਜੀ ਦੀ ਵਿਦਿਆ ਬਾਰੇ ਉਹ ਚੰਗੀ ਤਰ੍ਹਾਂ ਜਾਣਦੇ ਸਨ ਪਰ ਭਾਈ ਸਮੁੰਦ ਸਿੰਘ ਜੀ ਦੇ ਦਸਣ ਨਾਲ ਭਾਈ ਸਾਹਿਬ ਭਾਈ ਅਰਦਮਨ ਸਿੰਘ ਜੀ ਨੂੰ ਸਾਡੇ ਬਾਰੇ ਭੁਲੀਆਂ ਵਿਸਰੀਆਂ ਯਾਦਾਂ ਫਿਰ ਤਾਜ਼ਾ ਹੋ ਗਈਆਂ। ਕਿਉਂਕਿ ਭਾਈ ਸਮੁੰਦ ਸਿੰਘ ਸਾਹਿਬ ਦਿੱਲੀ ਗੁਰਦੁਆਰਾ ਕਮੇਟੀ ਦੇ ਸੱਦੇ ਤੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਸ਼ਹੀਦੀ ਗੁਰਪੁਰਬ ਤੇ ਹਰ ਸਾਲ ਆਇਆ ਕਰਦੇ ਸਨ, ਤੇ ਕੀਰਤਨ ਦਰਬਾਰਾਂ ਵਿਚ ਸਾਡੇ ਪਾਸੋਂ ਪੁਰਾਤਨ ਰੀਤਾਂ ਸੁਣ ਕੇ ਬੜੀ ਵਿਸ਼ਾਲ-ਦਿਲੀ ਨਾਲ ਸਾਡੀ ਪ੍ਰਸੰਸਾ ਕਰ ਕੇ ਸਾਡੇ ਹੌਂਸਲੇ ਵਧਾਇਆ ਕਰਦੇ ਸੀ। ਇਸ ਤਰ੍ਹਾਂ ਨਾਲ ਭਾਈ ਸਾਹਿਬ ਜੀ ਨੇ ਬਾਗੜੀਆਂ ਇਕ ਵਾਰੀ ਸਾਨੂੰ ਬੁਲਾ ਕੇ ਅਤੇ ਦਿੱਲੀ ਆਪਣੇ ਜੁਆਈ ਸ੍ਰ. ਦਰਸ਼ਨ ਸਿੰਘ ਜੀ ਚਾਵਲਾ ਤੇ ਸ੍ਰ. ਰਾਮ ਸਿੰਘ ਜੀ ਐਮ. ਪੀ. ਦੀਆਂ ਕੋਠੀਆਂ ਵਿਚ ਕਈ ਵਾਰੀ ਸਾਨੂੰ ਬੁਲਾ ਕੇ ਪੁਰਾਤਨ ਰੀਤਾਂ ਟੇਪ ਕੀਤੀਆਂ ਤੇ ਉਨ੍ਹਾਂ ਨੇ ਭੀ ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੂੰ ਸਾਡੀ ਬਾਬਤ ਤੇ ਬਾਪੂ ਜੀ ਦੇ ਬਾਰੇ ਵਾਕਫ਼ੀਅਤ ਦੱਸਣ ਦੀ ਬਹੁਤ ਕਿਰਪਾ ਕੀਤੀ। ਸਭ ਤੋਂ ਪਹਿਲੇ 1970-71 ਵਿਚ ਸਾਨੂੰ ਪਟਿਆਲੇ ਬੁਲਾਇਆ ਗਿਆ ਤੇ ਕੁਝ ਰੀਤਾਂ ਟੇਪ ਕੀਤੀਆਂ ਗਈਆਂ। ਫਿਰ ਅਸੀਂ 1971 ਦੇ ਜੂਨ ਵਿਚ ਇੰਗਲੈਂਡ ਇਕ ਸਾਲ ਲਈ ਚਲੇ ਗਏ। ਵਾਪਸੀ ਤੇ ਫਿਰ ਪਟਿਆਲੇ ਬੁਲਾਇਆ ਤੇ ਕੁਝ ਰੀਤਾਂ ਸੁਣੀਆਂ ਤੇ ਟੇਪ ਕੀਤੀਆਂ। ਇਸ ਵਾਰੀ ਪਹਿਲੇ ਵਾਈਸ-ਚਾਂਸਲਰ ਸਾਹਿਬ ਸ੍ਰ. ਕਿਰਪਾਲ ਸਿੰਘ ਜੀ ਨਾਰੰਗ ਤੇ ਇਸ ਕਾਰਜ ਲਈ ਥਾਪੀ ਹੋਈ ਕਮੇਟੀ ਦੇ ਸਤਿਕਾਰ ਯੋਗ ਸਾਰੇ ਮੈਂਬਰਾਂ ਨੇ ਪੁਰਾਤਨ ਰੀਤਾਂ ਸਰਵਨ ਕੀਤੀਆਂ ਤੇ ਫਿਰ ਫ਼ੈਸਲਾ ਕਰਕੇ ਸਾਨੂੰ ਇਹ ਸਾਰੀਆਂ ਰੀਤਾਂ ਦੀ ਟੇਪ ਤੇ ਨੁਟੇਸ਼ਨ ਕਰਨ ਲਈ ਹੁਕਮ ਕਰ ਦਿੱਤਾ। ਸਾਨੂੰ ਇਹ ਕਾਰਜ ਪਹਾੜ ਚੁਕਣ ਵਰਗਾ ਵੱਡਾ ਭਾਰਾ ਤੇ ਔਖਾ ਪ੍ਰਤੀਤ ਹੁੰਦਾ ਸੀ। ਸਾਡੇ ਪ੍ਰੇਮ ਪੂਜਨੀਕ ਭਾਈ ਸਾਹਿਬ ਭਾਈ ਅਰਦਮਨ ਸਿੰਘ ਜੀ ਬਹੁਤ ਹੌਂਸਲਾ ਵਧਾਕੇ ਪ੍ਰੇਰਣਾ ਕਰਦੇ ਰਹੇ। ਅੰਤ ਅਸਾਂ ਉਨ੍ਹਾਂ ਦੀ ਸੇਵਾ ਵਿਚ ਬੇਨਤੀ ਕੀਤੀ ਕਿ ਆਪ ਅਰਦਾਸ ਕਰੋ ਤੇ ਸਾਨੂੰ ਅਸੀਸ ਦੇਵੋ। ਉਨ੍ਹਾਂ ਨੇ ਸਾਡੀ ਬੇਨਤੀ ਪ੍ਰਵਾਨ ਕਰਦਿਆਂ ਹੋਇਆਂ ਦਿੱਲੀ ਆਕੇ 29-1-1973 ਨੂੰ ਅਰਦਾਸ ਕੀਤੀ ਤੇ ਸੇਵਕਾਂ ਨੇ ਇਹ ਕਾਰਜ ਆਰੰਭ ਦਿੱਤਾ। ਲਗਭਗ ਅੱਧਾ ਕੰਮ ਦਿੱਲੀ ਕੀਤਾ ਤੇ ਅੱਧਾ ਕੰਮ 1975-76 ਇੰਗਲੈਂਡ ਦੀ ਯਾਤਰਾ ਸਮੇਂ ਉਥੇ ਕੀਤਾ। ਨੁਟੇਸ਼ਨ ਤੇ ਟੇਪਾਂ ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੂੰ ਭੇਜਦੇ ਰਹੇ ਤੇ ਜੂਨ 1976 ਤਕ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰਾਗਾਂ ਵਿਚ ਸਾਰੀਆਂ ਪੁਰਾਤਨ ਸ਼ਬਦ-ਰੀਤਾਂ ਦੀ ਟੇਪ ਤੇ ਨੁਟੇਸ਼ਨ ਦਾ ਕਾਰਜ ਸੰਪੂਰਨ ਹੋਇਆ। ਕਾਰਜ ਦੀ ਸੰਪੂਰਨਤਾ ਤੇ ਦਿਲ-ਦਿਮਾਗ਼ ਤੇ ਪਿਆ ਬੋਝ ਉਤਰ ਗਿਆ। ਭਾਵੇਂ ਸਿੱਖ ਪੰਥ ਵਿਚ ਹੋਰ ਭੀ ਬਹੁਤ ਸਾਰੇ ਵਿਦਵਾਨ ਪੁਰਾਤਨ ਕੀਰਤਨੀਏ ਹਨ ਪਰ

ਜੋ ਸਾਡੇ ਪਾਸ ਸ਼ਬਦ ਰੀਤ ਦਾ ਖ਼ਜ਼ਾਨਾ ਸੀ, ਉਸ ਦੀ ਸੰਭਾਲ ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੇ ਉੱਦਮ ਦਾ ਸਦਕਾ ਪੱਕੀ ਤੌਰ ਸੰਪੂਰਨ ਹੋਈ ਹੈ। ਇਸ ਲਈ ਅਸੀਂ ਸਤਿਗੁਰੂ ਸੱਚੇ ਪਾਤਸ਼ਾਹ ਦੇ ਰੋਮ ਰੋਮ ਤੋਂ ਸ਼ੁਕਰ ਗੁਜ਼ਾਰ ਹਾਂ ਕਿ ਸਾਡੀ ਵੰਸ਼ ਵਿਚ ਆਈ ਇਹ ਵਿਦਿਆ ਗੁਰੂ ਪੰਥ ਦੀ ਬਖ਼ਸ਼ਿਸ਼ ਸੀ ਤੇ ਅਸਾਡੇ ਪਾਸੋਂ ਇਹ ਭੰਡਾਰ ਗੁਰੂ ਪੰਥ ਦੀ ਸੇਵਾ ਵਿਚ ਭੇਟਾ ਕਰਨ ਦੀ ਸੇਵਾ ਸਤਿਗੁਰੂ ਨੇ ਸੰਪੂਰਨ ਕਰਵਾ ਦਿੱਤੀ ਹੈ।

**ਧੰਨਵਾਦ**

ਅਸੀਂ ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੇ ਸਾਬਕਾ ਵਾਈਸ-ਚਾਂਸਲਰ ਸ੍ਰੀਮਾਨ ਸ. ਕਿਰਪਾਲ ਸਿੰਘ ਜੀ ਨਾਰੰਗ ਦੇ ਬਹੁਤ ਧੰਨਵਾਦੀ ਹਾਂ ਜਿਨ੍ਹਾਂ ਨੂੰ ਪੁਰਾਤਨ ਰੀਤਾਂ ਦੀ ਸੰਭਾਲ ਦੀ ਬਹੁਤ ਤੀਬਰ ਇੱਛਾ ਸੀ ਤੇ ਉਨ੍ਹਾਂ ਤੋਂ ਬਾਅਦ ਦੇ ਵਾਈਸ-ਚਾਂਸਲਰ ਸਾਹਿਬਾ ਸ੍ਰੀਮਤੀ ਇੰਦਰਜੀਤ ਕੌਰ ਜੀ ਸੰਧੂ ਦੇ ਬਹੁਤ ਧੰਨਵਾਦੀ ਹਾਂ ਜਿਨ੍ਹਾਂ ਨੇ ਕਿ ਉਸੇ ਲਗਨ, ਉਤਸ਼ਾਹ ਅਤੇ ਖੁਲ੍ਹਦਿਲੀ ਨਾਲ ਇਸ ਕਾਰਜ ਨੂੰ ਸਿਰੇ ਚਾੜ੍ਹਨ ਦੀ ਕੋਸ਼ਿਸ਼ ਜਾਰੀ ਰਖੀ। ਹੁਣ ਦੇ ਵਾਈ -ਚਾਂਸਲਰ ਸਾਹਿਬ ਸ੍ਰੀ ਮਾਨ ਡਾਕਟਰ ਅਮਰੀਕ ਸਿੰਘ ਜੀ ਦੇ ਭੀ ਅਸੀਂ ਅਤਿ ਧੰਨਵਾਦੀ ਹਾਂ ਜਿਨ੍ਹਾਂ ਨੇ ਉਚੇਚਾ ਧਿਆਨ ਦੇ ਕੇ ਇਸ ਕਾਰਜ ਨੂੰ ਸੰਪੂਰਨ ਕਰਵਾਇਆ ਹੈ।

ਮਹਾਨ ਵਿਦਵਾਨ ਸ੍ਰੀਮਾਨ ਡਾਕਟਰ ਤਾਰਨ ਸਿੰਘ ਜੀ ਮੁੱਖੀ ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ ਦੇ ਬਹੁਤ ਧੰਨਵਾਦੀ ਹਾਂ, ਜਿਨ੍ਹਾਂ ਨੇ ਇਸ ਕਾਰਜ ਲਈ ਸਿਰਤੋੜ ਯਤਨ ਕੀਤਾ ਤੇ ਲਿਖਤੀ ਤੌਰ ਅਤੇ ਜ਼ਬਾਨੀ ਭੀ ਸਾਨੂੰ ਕਾਰਜ ਜਲਦੀ ਸੰਪੂਰਨ ਕਰਨ ਦੀ ਪ੍ਰੇਰਣਾ ਕੀਤੀ ਤੇ ਕਾਫ਼ੀ ਉਤਸ਼ਾਹ ਦਿੱਤਾ। ਇਸ ਵਿਭਾਗ ਦੇ ਸ੍ਰੀਮਾਨ ਸ. ਬਲਕਾਰ ਸਿੰਘ ਜੀ ਰੀਸਰਚ ਫੈਲੋ ਅਤੇ ਸ੍ਰੀਮਾਨ ਸ. ਹਿੰਮਤ ਸਿੰਘ ਜੀ ਜੂਨੀਅਰ ਰੀਸਰਚ ਫੈਲੋ ਦੇ ਭੀ ਬਹੁਤ ਧੰਨਵਾਦੀ ਹਾਂ।

ਪ੍ਰਕਾਸ਼ਨ ਅਤੇ ਵਿਕਰੀ ਵਿਭਾਗ ਦੇ ਆਫੀਸਰ ਸ੍ਰੀਮਾਨ ਸ. ਹਜ਼ਾਰਾ ਸਿੰਘ ਜੀ ਦੇ ਅਤਿ ਧੰਨਵਾਦੀ ਹਾਂ ਜਿਨ੍ਹਾਂ ਨੇ ਛਪਵਾਈ ਦੇ ਸਮੇਂ ਆਈਆਂ ਕਈ ਅੜਚਨਾਂ ਨੂੰ ਕਾਫ਼ੀ ਕੋਸ਼ਿਸ਼ਾਂ ਕਰਕੇ ਬੜੇ ਸੁਯੋਗ ਤਰੀਕੇ ਨਾਲ ਦੂਰ ਕੀਤਾ ਅਤੇ ਪਰੂਫ ਰੀਡਰ ਸ੍ਰੀਮਾਨ ਸ. ਗੁਰਬਚਨ ਸਿੰਘ ਜੀ ਜਿਨ੍ਹਾਂ ਨੇ ਪਰੂਫ ਵੇਖਣ ਤੇ ਬਹੁਤ ਮਿਹਨਤ ਕੀਤੀ ਹੈ, ਉਨ੍ਹਾਂ ਦੇ ਭੀ ਅਤਿ ਧੰਨਵਾਦੀ ਹਾਂ। ਹੋਰ ਪੁਸਤਕਾਂ ਨਾਲੋਂ ਸੰਗੀਤ ਛਾਪਣ ਲਈ ਪ੍ਰੈਸ ਵਾਲਿਆਂ ਨੂੰ ਸੁਰ ਲਿਪੀਆਂ ਦੇ ਚਿੰਨ੍ਹਾਂ ਲਈ ਵਿਸ਼ੇਸ਼ ਪ੍ਰਬੰਧ ਕਰਨਾ ਪੈਂਦਾ ਹੈ। ਇਸ ਲਈ ਅਸੀਂ ਆਧੁਨਿਕ ਪ੍ਰੈਸ ਦੇ ਮਾਲਕ ਸ੍ਰੀ ਤੇਜਿੰਦਰ ਕਪੂਰ ਜੀ ਦੇ ਬਹੁਤ ਧੰਨਵਾਦੀ ਹਾਂ ਜਿਨ੍ਹਾਂ ਨੇ ਇਹ ਸਾਰਾ ਵਿਸ਼ੇਸ਼ ਪ੍ਰਬੰਧ ਕੀਤਾ।

ਪ੍ਰੇਮ ਪਵਿੱਤਰ ਆਤਮਾ ਹਿਜ਼-ਹੋਲੀਨੈਸ ਭਾਈ ਸਾਹਿਬ ਭਾਈ ਅਰਦਮਨ ਸਿੰਘ ਜੀ ਰਈਸ ਆਫ਼ ਬਾਗੜੀਆਂ ਜੀ ਦੇ ਤਾਂ ਅਸੀਂ ਬਹੁਤ ਹੀ ਰਿਣੀ ਹਾਂ ਜਿਨ੍ਹਾਂ ਦੀ ਕਿਰਪਾ ਦ੍ਰਿਸ਼ਟੀ, ਅਰਦਾਸ ਤੇ ਅਸੀਸਾਂ ਸਦਕਾ ਅਸੀਂ ਇਹ ਕਾਰਜ ਕਰ ਸਕੇ ਹਾਂ ਪਰ ਭਾਈ ਸਾਹਿਬ ਜੀ ਦੇ ਅਕਾਲ ਚਲਾਣੇ ਨਾਲ ਮਨਾਂ ਨੂੰ ਬਹੁਤ ਸਦਮਾ ਪੁਜਾ ਹੈ ਕਿ ਇਹ ਪੁਸਤਕ ਛਪਣ ਤੋਂ ਪਹਿਲਾਂ ਹੀ 'ਸੂਰਜ ਕਿਰਨ ਮਿਲੇ ਜਲ ਕਾ ਜਲ ਹੂਆ ਰਾਮ ਜੋਤੀ ਜੋਤ ਰਲੀ ਸੰਪੂਰਨ ਥੀਆ ਰਾਮ' ਦੇ ਮਹਾਂਵਾਕ ਅਨੁਸਾਰ ਸਚਖੰਡ ਨਿਰੰਕਾਰ ਜੀ ਦੇ ਚਰਨਾਂ ਵਿਚ ਜਾ ਬਿਰਾਜੇ ਹਨ। ਜਿਵੇਂ ਰਜ਼ਾ। ਸਚਖੰਡ ਵਾਸੀ ਭਾਈ ਸਾਹਿਬ ਭਾਈ ਸਮੁੰਦ ਸਿੰਘ ਜੀ ਰਾਗੀ ਨੇ ਪੁਰਾਤਨ ਸ਼ਬਦ ਰੀਤਾਂ ਬਾਰੇ ਸਾਡੀ ਬਾਬਤ ਦੱਸ ਪਾਉਣ ਦੀ ਜੋ ਵਿਸ਼ਾਲ-ਦਿਲੀ ਕਰਕੇ ਕਿਰਪਾ-ਦ੍ਰਿਸ਼ਟੀ ਕੀਤੀ ਉਨ੍ਹਾਂ ਦੇ ਭੀ ਅਸੀਂ ਬਹੁਤ ਧੰਨਵਾਦੀ ਹਾਂ। ਸੰਗੀਤ ਲਿਖਣ ਦੀ ਪ੍ਰੇਰਣਾ ਕਰਨ ਵਾਲੇ ਭਾਈ ਹਰਦਿਤ ਸਿੰਘ ਜੀ ਮੁੱਖੀ, ਗੁਰਮਤਿ ਵਿਦਿਆਲਾ, ਗੁਰਦੁਆਰਾ ਰਕਾਬ ਗੰਜ, ਦਿੱਲੀ ਅਤੇ ਸ੍ਰੀਮਾਨ ਸ. ਗਿਆਨ ਸਿੰਘ ਜੀ ਐਬਟਾਬਾਦੀ ਜੀ ਦੇ ਬਹੁਤ ਧੰਨਵਾਦੀ ਹਾਂ। ਪੁਰਾਤਨ ਸ਼ਬਦ ਕੀਰਤਨ ਵਿਚ ਵਿਦਵਾਨ ਬਜ਼ੁਰਗ

ਬਾਬਾ ਤਾਰਾ ਸਿੰਘ ਜੀ ਤਰਨ ਤਾਰਨ ਸਾਹਿਬ ਵਾਲਿਆਂ ਦੇ, ਵਿਦਵਾਨ ਕੀਰਤਨੀਏ ਸ੍ਰੀਮਾਨ ਰਾਗੀ ਰਾਮ ਸਿੰਘ ਜੀ ਕਪੂਰਥਲਾ ਸੁਲਤਾਨਪੁਰ ਵਾਲਿਆਂ ਦੇ ਅਤੇ ਸਾਡੇ ਵਡੇ ਗੁਰਭਾਈ ਭਾਈ ਜੈਦੇਵ ਸਿੰਘ ਜੀ ਸਿੰਘਾਂ ਵਾਲੇ ਦੇ ਬਹੁਤ ਧੰਨਵਾਦੀ ਹਾਂ। ਸਭ ਤੋਂ ਵੱਧ ਸਹਾਇਤਾ ਇਸ ਕਾਰਜ ਵਿਚ ਸਾਨੂੰ ਸਾਡੇ ਵਡੇ ਗੁਰਭਾਈ ਅਤੇ ਜੋੜੀ ਦੇ ਉਸਤਾਦ ਭਾਈ ਅਰਜਨ ਸਿੰਘ ਜੀ ਤਰੰਗੜ ਪਾਸੋਂ ਪ੍ਰਾਪਤ ਹੋਈ। ਕਿਉਂਕਿ ਭਾਈ ਅਰਜਨ ਸਿੰਘ ਦੇ ਪਿਤਾ ਭਾਈ ਰਾਮ ਸਿੰਘ ਜੀ ਬਾਪੂ ਜੀ ਦੇ ਗੁਰਭਾਈ ਸਨ ਤੇ ਉਨ੍ਹਾਂ ਨਾਲ ਤਾਊਸ ਵਜਾਇਆ ਕਰਦੇ ਸਨ ਤੇ ਭਾਈ ਅਰਜਨ ਸਿੰਘ ਜੀ ਬਹੁਤ ਸਾਲ ਪਿਤਾ ਜੀ ਨਾਲ ਜੋੜੀ ਵਜਾਉਣ ਦੀ ਸੇਵਾ ਕਰਦੇ ਰਹੇ ਸਨ। ਅਸੀਂ ਭਾਈ ਅਰਜਨ ਸਿੰਘ ਜੀ ਦੇ ਭੀ ਬਹੁਤ ਹੀ ਧੰਨਵਾਦੀ ਹਾਂ।

ਜੋ ਵੀ ਰੀਤਾਂ ਗੁਰਬਾਣੀ ਸੰਗੀਤ ਪ੍ਰਾਚੀਨ ਸ਼ਬਦ ਰੀਤ ਰਤਨਾਵਲੀ ਵਿਚ ਛਪੀਆਂ ਹਨ ਇਨ੍ਹਾਂ ਸਾਰੀਆਂ ਦੀ ਰੀਕਾਰਡਿੰਗ ਵੀ ਕੀਤੀ ਹੈ ਜੋ ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ ਦੇ ਮੁੱਖੀ ਸ੍ਰੀਮਾਨ ਡਾਕਟਰ ਤਾਰਨ ਸਿੰਘ ਜੀ ਪਾਸ ਹੈ, ਇਨ੍ਹਾਂ ਸਭਨਾਂ ਰੀਤਾਂ, ਪੜਤਾਲਾਂ, ਧੁਨੀਆਂ, ਪਉੜੀਆਂ ਨਾਲ ਤਬਲਾ ਬਰਖੁਰਦਾਰ ਭਾਈ ਸਵਰਨ ਸਿੰਘ ਨੇ ਵਜਾਇਆ ਹੈ। ਆਮ ਤਬਲੇ ਵਾਲਾ ਪੁਰਾਤਨ ਰੀਤਾਂ ਨਾਲ ਤਬਲਾ ਨਹੀਂ ਵਜਾ ਸਕਦਾ। ਇਸ ਵਾਸਤੇ ਭੀ ਬਹੁਤ ਮਿਹਨਤ ਦੀ ਲੋੜ ਹੁੰਦੀ ਹੈ। ਤਬਲੇ ਦੀ ਵਿਦਿਆ ਇਸ ਨੂੰ ਆਪਣਾ ਬੱਚਾ ਸਮਝ ਕੇ ਸਿਖਾਈ। ਇਨ੍ਹਾਂ ਪੁਰਾਤਨ ਰੀਤਾਂ ਦੀ ਰੀਕਾਰਡਿੰਗ ਵਿਚ ਇਸ ਦੀ ਭੀ ਬਹੁਤ ਮਿਹਨਤ ਹੈ, ਸੋ ਆਪਣੇ ਅਜ਼ੀਜ਼ ਭਾਈ ਸਵਰਨ ਸਿੰਘ ਨੂੰ ਭੀ ਸਾਡੀਆਂ ਹਾਰਦਿਕ ਅਸੀਸਾਂ ਹਨ। ਪੂਜਨੀਕ ਬਜ਼ੁਰਗ ਭਾਈ ਸਾਹਿਬ ਭਾਈ ਬਤਨ ਸਿੰਘ ਜੀ ਮੋਹਲੀ (ਫਗਵਾੜਾ) ਵਾਲੇ ਬਹੁਤ ਵਿਦਵਾਨ ਸਨ। ਇਕ ਵੇਰ ਦਿੱਲੀ ਸਾਡੇ ਪਾਸ ਕੁਝ ਦਿਨ ਠਹਿਰੇ ਉਨ੍ਹਾਂ ਨੇ ਭੀ ਆਪਣੇ ਭੰਡਾਰੇ ਵਿਚੋਂ ਕੁਝ ਸ਼ਬਦ ਰੀਤਾਂ ਦੇਣ ਦੀ ਕ੍ਰਿਪਾ ਕੀਤੀ। ਇਸੇ ਤਰ੍ਹਾਂ ਭਾਈ ਤਾਬਾ ਜੀ ਜੋ ਕਿ ਰਬਾਬੀਆਂ ਵਿਚ ਬਹੁਤ ਵਿਦਵਾਨ ਸਨ, ਉਹ ਪਾਕਿਸਤਾਨ ਤੋਂ ਦਿੱਲੀ ਕੁਝ ਦਿਨਾਂ ਲਈ ਆਏ ਤੇ ਨਿਸ਼ਾਨੀ ਵਜੋਂ ਉਨ੍ਹਾਂ ਨੇ ਭੀ ਪੰਜ-ਸਤ ਸ਼ਬਦ ਰੀਤਾਂ ਦੇਣ ਦੀ ਕ੍ਰਿਪਾ ਕੀਤੀ। ਇਨ੍ਹਾਂ ਦੋਹਾਂ ਬਜ਼ੁਰਗਾਂ ਦੇ ਅਤਿ ਧੰਨਵਾਦੀ ਹਾਂ।

ਸਤਿਕਾਰ ਯੋਗ ਭਾਈ ਸਾਹਿਬ ਭਾਈ ਅਰਦਮਨ ਸਿੰਘ ਜੀ ਬਾਗੜੀਆਂ, ਜੋ ਪੁਰਾਤਨ ਰੀਤਾਂ ਦੀ ਸੰਭਾਲ ਵਾਸਤੇ ਸਮੇਂ ਸਮੇਂ ਆਪਣੀ ਅਮੋਲਕ ਰਾਇ ਬਖਸ਼ਦੇ ਰਹੇ, ਉਨਾਂ ਚਿਠੀਆਂ ਚੋਂ ਇਕ ਚਿਠੀ ਮੂਲ ਰੂਪ ਵਿਚ ਧੰਨਵਾਦ ਸਹਿਤ ਪੁਸਤਕ ਦੇ ਆਰੰਭ ਵਿਚ ਛਾਪ ਰਹੇ ਹਾਂ।

ਮਹਾਨ ਸੰਗੀਤਾਚਾਰੀਯ, ਸ੍ਰੀ ਮਾਨ ਸ੍ਰੀ ਦਲੀਪ ਚੰਦਰ ਜੀ ਵੇਦੀ ਸਾਹਿਬ ਤੇ ਮਹਾਨ ਵਿਦਵਾਨ ਸਤਾਰ ਵਾਦਕ ਉਸਤਾਦ ਵਲਾਇਤ ਖ਼ਾਂ ਸਾਹਿਬ ਦੇ ਬਹੁਤ ਹੀ ਧੰਨਵਾਦੀ ਹਾਂ ਜਿਨਾਂ 'ਗੁਰਬਾਣੀ ਸੰਗੀਤ ਪ੍ਰਾਚੀਨ ਰੀਤ ਰਤਨਾਵਲੀ' ਪੁਸਤਕ ਦੇ ਸੰਬੰਧ ਵਿਚ ਆਪਣੀ ਅਮੋਲਿਕ ਰਾਇ ਬਖਸ਼ੀ।

ਅੰਤ ਵਿਚ ਪੁਸਤਕ ਵਿਚ ਰਹਿ ਗਈਆਂ ਬਿਅੰਤ ਤਰੁਟੀਆਂ ਤੇ ਭੁਲਾਂ ਦੀ ਸਰਬੱਤ ਗੁਣੀ ਜਨਾਂ ਪਾਸੋਂ ਅਸੀਂ ਖਿਮਾਂ ਮੰਗਦੇ ਹਾਂ।

ਗੁਰੂ ਪੰਥ ਦੇ ਦਾਸ

**ਭਾਈ ਅਵਤਾਰ ਸਿੰਘ ਰਾਗੀ**

**ਭਾਈ ਗੁਰਚਰਨ ਸਿੰਘ ਰਾਗੀ**

# ਸੁਰ ਲਿਪੀ ਤੇ ਚਿੰਨ੍ਹ

## ਤਿੰਨ ਸਪਤਕਾਂ ਦੇ ਸ਼ੁੱਧ ਸੁਰ

| ਮੰਦਰ ਸਪਤਕ | ਮੱਧ ਸਪਤਕ | ਤਾਰ ਸਪਤਕ |
|---|---|---|
| ਸ̣ ਰ̣ ਗ̣ ਮ̣ ਪ̣ ਧ̣ ਨ̣ | ਸ ਰ ਗ ਮ ਪ ਧ ਨ | ਸ̇ ਰ̇ ਗ̇ ਮ̇ ਪ̇ ਧ̇ ਨ̇ |

ਕੋਮਲ ਤੇ ਤੀਬਰ ਸੁਰ (ਤੀਬਰ ਮ ਨਿਸ਼ਾਨ)

| ਮੰਦਰ ਸਪਤਕ | ਮੱਧ ਸਪਤਕ | ਤਾਰ ਸਪਤਕ |
|---|---|---|
| ਰ̱̣ ਗ̱̣ ਮ̣ ਧ̱̣ ਨ̱̣ | ਰ̱ ਗ̱ ਮ ਧ̱ ਨ̱ | ਰ̱̇ ਗ̱̇ ਮ̇ ਧ̱̇ ਨ̱ |

| | |
|---|---|
| ਪ — — | ਪੰਚਮ ਦੇ ਅਗੇ ਤਿੰਨ ਇਸ ਤਰ੍ਹਾਂ (—) ਨਿਸ਼ਾਨ ਹੋਣ ਇਹ ਪੰਚਮ ਦੀ ਹੀ ਆਵਾਜ਼ ਹੋਵੇਗੀ। ਇਹ ਸਭਾਂ ਹੀ ਸੁਰਾਂ ਵਿਚ ਇਹੋ ਹੀ ਹਿਸਾਬ ਹੋਵੇਗਾ। |
| ਆ ऽ ऽ | ਇਹ ਆ ਦੀ ਆਵਾਜ ਹੀ ਸਮਝਣੀ ਹੈ। ਹਰ ਅੱਖਰ ਦੀ ਆਵਾਜ ਜਿੰਨੇ ਨਿਸ਼ਾਨ ऽ ऽ ਲਗੇ ਹੋਣ, ਉਂਨੀਆਂ ਮਾਤਰਾਂ ਤੇ ਓਹੋ ਹੀ ਅੱਖਰ ਦੀ ਆਵਾਜ਼ ਰਹੇਗੀ। |
| * * | (ਸ) ਇਹ ਚੁਪ ਰਹਿਣ ਦਾ ਨਿਸ਼ਾਨ ਹੈ (ਸਿਰਫ ਸਾਜ਼ ਹੀ * ਵਜਾਉਣੇ ਹਨ) |
| ਨਧਨਸ̇ ‿ | ‿ ਇਹ ਇਕ ਮਾਤਰ ਵਿਚ ਜਿੰਨੇ ਅੱਖਰ ਹੋਣ ਇਹ ਨਿਸ਼ਾਨ ਹੈ। |
| ਰ<br>ਮ | ਇਸ ਨੂੰ ਕਣ ਆਖਿਆ ਜਾਂਦਾ ਹੈ, ਪਹਿਲੇ ਰਿਸ਼ਬ ਮਾਮੂਲੀ ਲਗੇਗੀ ਫਿਰ ਮੱਧਮ ਪੂਰੀ ਸੁਰ ਲਗਣੀ ਹੈ। |
| ਸ — — — — — —<br>ਸ ਤਿ ਗੁ̱ ਰੁ̱ ऽ ऽ ऽ | ਪਹਿਲੇ ਸੁਰ ਹਨ, ਫਿਰ ਅੱਖਰ ਹਨ ਅਤੇ ਫਿਰ ਜੋ ਅਖੀਰਲੇ ਅੱਖਰ ਦੀ ਆਵਾਜ਼ ਹੈ ਉਹ ਹੀ ਅਗਲੀਆਂ ਮਾਤਰਾਂ ਰਹਿਣੀ ਹੈ ਸਾਰੇ ਸੰਗੀਤ ਵਿਚ ਇਹੋ ਹੀ ਤਰੀਕਾ ਵਰਤਿਆ ਹੈ। |
| ਪਮ, ਗ ‿ | ਅਧੇ-ਮਾਤਰੇ ਵਿਚ ਪਮ ‿ ਤੇ ਅਧੇ ਮਾਤਰੇ ਵਿਚ ਗ ਹੈ। |

—ਗਮ ਪਹਿਲੇ ਅਧੇ-ਮਾਤਰੇ ਵਿਚ ਮਾਤਰ ਦੀ ਪਿਛਲੀ ਸੁਰ ਹੋਏਗੀ ਅਤੇ ਅਗਲੇ ਅਧੇ-ਮਾਤਰੇ ਵਿਚ ਗਮ ਹੋਏਗਾ। ਸਾਰੀ ਹੀ ਪੁਸਤਕ ਵਿਚ ਇਸੇ ਢੰਗ ਨਾਲ ਰੀਤਾਂ ਹਨ।

⌒ ਮੀਂਡ ਦਾ ਨਿਸ਼ਾਨ

ਇਹ ਦਸ ਠਾਠ ਹਨ :

(1) ਕਲਿਆਣ ਠਾਠ (2) ਬਿਲਾਵਲ ਠਾਠ (3) ਖਮਾਜ ਠਾਠ (4) ਭੈਰਵ ਠਾਠ
(5) ਭੈਰਵੀ ਠਾਠ (6) ਆਸਾਵਰੀ ਠਾਠ (7) ਟੋੜੀ ਠਾਠ (8) ਪੂਰਵੀ ਠਾਠ
(9) ਮਾਰਵਾ ਠਾਠ (10) ਕਾਫ਼ੀ ਠਾਠ

ਇਸ ਪੁਸਤਕ ਵਿਚ ਜਿਥੇ ਕਲਿਆਣ ਅੰਗ ਜਾਂ ਮਾਰਵਾ ਅੰਗ ਇਤਿਆਦਿ ਆਇਆ ਹੈ ਉਥੇ ਇਸ ਦਾ ਮਤਲਬ ਠਾਠ ਹੀ ਸਮਝਣਾ ਹੈ।

ਔੜਵ ਜਾਤ, ਜਾਤ ਦਾ ਭਾਵ ਰਾਗ ਦੀ ਕਿਸਮ ਹੈ (ਔਵੜ) ਪੰਜ ਸੁਰਾਂ ਦਾ ਰਾਗ

| | |
|---|---|
| ਖੌੜਵ | ਛੇ ਸੁਰਾਂ ਦਾ ਰਾਗ। |
| ਸੰਪੂਰਣ | ਸੱਤ ਸੁਰਾਂ ਦਾ ਰਾਗ। |
| ਔੜਵ-ਖੌੜਵ | ਆਰੋਹੀ ਪੰਜ ਸੁਰਾਂ ਤੇ ਅਵਰੋਹੀ ਛੇ ਸੁਰਾਂ ਦਾ ਰਾਗ। |
| ਖੌੜਵ-ਔੜਵ | ਆਰੋਹੀ ਛੇ ਸੁਰਾਂ ਤੇ ਅਵਰੋਹੀ ਪੰਜ ਸੁਰਾਂ ਦਾ ਰਾਗ। |
| ਔੜਵ-ਸੰਪੂਰਣ | ਆਰੋਹੀ ਪੰਜ ਸੁਰਾਂ ਤੇ ਅਵਰੋਹੀ ਸੱਤ ਸੁਰਾਂ ਦਾ ਰਾਗ। |
| ਖੌੜਵ-ਸੰਪੂਰਣ | ਆਰੋਹੀ ਛੇ ਸੁਰਾਂ ਤੇ ਅਵਰੋਹੀ ਸੱਤ ਸੁਰਾਂ ਦਾ ਰਾਗ। |
| ਸੰਪੂਰਣ-ਔੜਵ | ਆਰੋਹੀ ਸੱਤ ਸੁਰਾਂ ਤੇ ਅਵਰੋਹੀ ਪੰਜ ਸੁਰਾਂ ਦਾ ਰਾਗ। |
| ਸੰਪੂਰਣ-ਖੌੜਵ | ਆਰੋਹੀ ਸੱਤ ਸੁਰਾਂ ਤੇ ਅਵਰੋਹੀ ਛੇ ਸੁਰਾਂ ਦਾ ਰਾਗ। |

# ਤਾਲ ਅਧਿਆਇ

## ਚਾਰ ਤਾਲ

| | | | | | | | | | | | | |
|---|---|---|---|---|---|---|---|---|---|---|---|---|
| ਮਾਤ੍ਰਾਂ | 1 | 2 | 3 | 4 | 5 | 6 | 7 | 8 | 9 | 10 | 11 | 12 |
| ਠੇਕਾ | ਧੀਂ | ਧੀਂ | ਧਾਗੇ | ਤ੍ਰਿਕੜ | ਤਿੰ | ਨਾ | ਤਿੰ | ਤਿੰ | ਧਾਗੇ | ਤ੍ਰਿਕੜ | ਧੀਂ | ਨਾ |
| ਦੂਜਾ ਠੇਕਾ | ਧਾ | ਧਾ | ਧਿੰ | ਤਾ | ਕ | ਤਾ | ਧਿੰ | ਤਾ | ਤਿਟ | ਕਤਾ | ਗਿੰਦੀ | ਗਿਨ |
| ਤਾਲੀ | + | | 0 | | 2 | | 0 | | 3 | | 4 | |

## ਇਕ ਤਾਲਾ

| | | | | | | | | | | | | |
|---|---|---|---|---|---|---|---|---|---|---|---|---|
| ਮਾਤ੍ਰਾਂ | 1 | 2 | 3 | 4 | 5 | 6 | 7 | 8 | 9 | 10 | 11 | 12 |
| ਠੇਕਾ | ਧੀਂ | ਧੀਂ | ਧਾ | ਤ੍ਰਕ | ਤੂ | ਨਾ | ਕ | ਤਾ | ਧਾ | ਤ੍ਰਕ | ਧੀਂ | ਨਾ |
| ਤਾਲੀ | + | | 0 | | 2 | | 0 | | 3 | | 4 | |

## ਚੰਚਲ

| | | | | | | | | | | | | | | |
|---|---|---|---|---|---|---|---|---|---|---|---|---|---|---|
| ਮਾਤ੍ਰਾਂ | 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
| ਠੇਕਾ | ਧਾ | ਧੀਂ | ऽ | ਧਾ | ਗੇ | ਤੀਂ | ऽ | ਤਾ | ਤੀ | ऽ | ਧਾ | ਗੇ | ਧੀਂ | ऽ |
| ਤਾਲੀ | + | | | 2 | | | | 0 | | | 3 | | | |

## ਆਡਾ ਚੌਤਾਲਾ

| | | | | | | | | | | | | | | |
|---|---|---|---|---|---|---|---|---|---|---|---|---|---|---|
| ਮਾਤ੍ਰਾਂ | 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
| ਠੇਕਾ | ਧਾ | ऽਕੜ | ਧੀਂ | ਧੀਂ | ਧਾ | ਧਾ | ਤਿ | ਟਾ | ਧੀਂ | ਧੀ | ਧਾ | ਧਾਗੇ | ਨਧਾ | ਤ੍ਰਿਕੜ |
| ਦੂਜਾ ਠੇਕਾ | ਧੀਂ | ਤ੍ਰਿਕੜ | ਧੀਂ | ਨਾ | ਤੂ | ਨਾ | ਕ | ਤਾ | ਤ੍ਰਿਕੜ | ਧੀ | ਨਾ | ਧੀਂ | ਧੀਂ | ਨਾ |
| ਤਾਲੀ | + | | 2 | | 0 | | 3 | | 0 | | 4 | | 0 | |

## ਭਾਨਮਤੀ (ਚਾਰਤਾਲ ਦੀ ਸਵਾਰੀ)

| | | | | | | | | | | | |
|---|---|---|---|---|---|---|---|---|---|---|---|
| ਮਾਤ੍ਰਾਂ | 1 | 2 | 3 | 4 | 5 | 6 | 7 | 8 | 9 | 10 | 11 |
| ਠੇਕਾ | ਧਿੰ | ਧਿੰ | ਧਾਗੇ | ਤ੍ਰਿਕੜ | ਤਿੰ | ਨਾ | ਕ | ਤੀ | ਧਾਗੇ | ਨਧਾ | ਤ੍ਰਿਕੜ |
| ਦੂਜਾ ਠੇਕਾ | ਧਾ | ਤ੍ਰਿਕੜ | ਧਿੰ | ਨਗ | ਧਿਟ | ਧਿਟ | ਧਾਗੇ | ਤਿਟ | ਤਿੰ | ਗਿਦੀ | ਗਨ |
| ਤਾਲੀ | + | | | | 3 | | 3 | | 4 | | |

## ਜਗਪਾਲ ਤਾਲ

| | | | | | | | | | | | |
|---|---|---|---|---|---|---|---|---|---|---|---|
| ਮਾਤ੍ਰਾਂ | 1 | 2 | 3 | 4 | 5 | 6 | 6 | 8 | 9 | 10 | 11 |
| ਠੇਕਾ | ਧਾ | ਧਿਕ | ਨਗ | ਧੂੰ | ਨਾ | ਧੁਮ. | ਕਿਟ | ਤਿਟ | ਕਤਾ | ਗਿਦੀ | ਗਨ |
| ਤਾਲੀ | + | | | | | 2 | | 3 | | 4 | |

## ਜੈ ਤਾਲ

| | | | | | | | | | | | | |
|---|---|---|---|---|---|---|---|---|---|---|---|---|
| ਮਾਤ੍ਰਾਂ | 1 | 2 | 3 | 4 | 5 | 6 | 7 | 8 | 9 | 10 | 11 | 12 | 13 |
| ਠੇਕਾ | ਧੀਂ | ਤ੍ਰਿਕੜ | ਧਿੰ | ਧਿੰ | ਧਾ | ਧਾ | ਤਿ | ਟਾ | ਧਿੰ | ਧਾ | ਧਾਗੇ | ਨਤਾ | ਤ੍ਰਿਕੜ |
| ਤਾਲੀ | + | | | | | 2 | | | | 3 | | 4 | |

## ਧਮਾਰ

| ਮਾਤ੍ਰਾਂ | 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|---|
| ਠੇਕਾ | ਤਾ | ਧੀਂ | ऽਕੜ | ਧੀਂ | ਦੀਂ | ਧਾਗੇ | ਤ੍ਰਿਕੜ | ਧਾਗੇ | ਤੀਂ | ऽਕੜ | ਤੀਂ | ਤੀਂ | ਤਾ | ਤ੍ਰਿਕੜ |
| ਦੂਜਾ ਠੇਕਾ | ਕ | ਧਿ | ਟ | ਧਿ | ਟ | ਧਾ | ऽ | ਗ | ਤਿ | ਟ | ਤਿ | ਟ | ਤ | ऽ |
| ਤਾਲੀ | + | | | | | 2 | | 0 | | | 3 | | | |

## ਫਰੋਦਸਤ

| ਮਾਤ੍ਰਾਂ | 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|---|
| ਠੇਕਾ | ਧਿ | ਧਿੰ | ਧਾਗੇ | ਤ੍ਰਿਕੜ | ਤਿ | ਨਾ | ਕ | ਤੀ | ਧਾਤ੍ਰਿ | ਕੜਧਿੰ | ऽਨਗ | ਧਾਤ੍ਰਿ | ਕੜਧਿੰ | ऽਗਨ |
| ਤਾਲੀ | + | | 2 | | 3 | | 4 | | 5 | | | 6 | | |

## ਪੰਜ ਤਾਲ ਸਵਾਰੀ

| ਮਾਤ੍ਰਾਂ | 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 |
|---|---|---|---|---|---|---|---|---|---|---|---|---|---|---|---|
| ਠੇਕਾ | ਧੀਂ | ऽਤਾ | ऽਕ | ਧਿੰ | ਧਿੰ | ਧਾ | ਧ | ਤਿ | ਟਾ | ਧਿੰ | ਧਿੰ | ਧਾ | ਧਾਗੇ | ਨਧਾ | ਤ੍ਰਿਕੜ |
| ਤਾਲੀ | + | | | 2 | | | | 3 | | | | 4 | | 5 | |

## ਤਿੰਨਤਾਲ

| ਮਾਤ੍ਰਾਂ | 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|---|
| ਠੇਕਾ | ਧਾ | ਧਿ | ਧਿੰ | ਧਾ | ਧਾ | ਧਿੰ | ਧਿੰ | ਧਾ | ਧਾ | ਤਿੰ | ਤਿੰ | ਤਾ | ਤਾ | ਧਿੰ | ਧਿੰ | ਧਾ |
| ਤਾਲੀ | + | | | | 2 | | | | 0 | | | | 3 | | | |

## ਛੋਟਾ ਤਿੰਨਤਾਲ

| ਮਾਤ੍ਰਾਂ | 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|---|
| ਠੇਕਾ | ਧਾ | ਧੀਂ | ऽ | ਧ | ਧਾ | ਧੀਂ | ऽ | ਤਾ | ਤਾ | ਤੀ | ऽ | ਧਾ | ਧਾ | ਧੀਂ | ऽ | ਧਾ |
| ਤਾਲੀ | + | | | | 2 | | | | 0 | | | | 3 | | | |

## ਪੰਜਾਬੀ ਠੇਕਾ (ਤਿੰਨਤਾਲ ਬਿਲੰਬਿਤ ਲਯ)

| ਮਾਤ੍ਰਾਂ | 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
|---|---|---|---|---|---|---|---|---|---|---|---|---|---|---|---|---|
| ਠੇਕਾ | ਧਾ | ਧੀਂ | ऽਗ | ਧਾ | ਧਾ | ਧੀਂ | ऽਗ | ਤਾ | ਤਾ | ਤੀ | ऽਗ | ਤਾ | ਧਾ | ਧੀਂ | ऽਗ | ਧਾ |
| ਦੂਜਾ ਠੇਕਾ | ਧਾ | ਕੜਧੀਂ | ऽਕੜ | ਧਾ | ਧਾਗੇ | ਨਾਤੀ | ऽਕੜ | ਤਾ | ਤਾ | ऽਤੀ | ऽਕ | ऽ | ਧਾ | ਕੜਧੀ | ऽਤ੍ਰਕ | ਧਾ |
| ਤਾਲੀ | + | | | | 2 | | | | 0 | | | | 3 | | | |

## ਖਟ ਤਾਲ

| ਮਾਤ੍ਰਾਂ | 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 | 17 | 18 |
|---|---|---|---|---|---|---|---|---|---|---|---|---|---|---|---|---|---|---|
| ਠੇਕਾ | ਧਾ | ऽ | ਤ੍ਰਕ | ਧਾ | ਦੀਂ | ਤਾ | ਧਾ | ऽ | ਦੀ | ਤਾ | ਦੀਂ | ਦੀਂ | ਤਾਂ | ਤਕ | ਤਿਟ | ਕੜ | ਗਿਦੀ | ਗਨ |
| ਤਾਲੀ | + | | 0 | | 2 | | 3 | | 0 | | 4 | | 5 | | 6 | | 0 | |

## ਮੱਤ ਤਾਲ (ਅਸ਼ਟ ਤਾਲ)

| | | | | | | | | | | | | | | | | | | | | |
|---|---|---|---|---|---|---|---|---|---|---|---|---|---|---|---|---|---|---|---|---|
| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 | 17 | 18 | 19 | 20 | 21 |
| ਧਾ | ਕੜਧਾ | ऽਨ | ਧੇ | ਤਾ | ਤਾ | ਗਿ | ਦੀ | ਗ | ਨ | ਕੜਧ | ऽਨ | ਤਿਟ | ਕਤ | ਤਕ | ਤਾ | ऽ | ਤਿਟ | ਕਤਾ | ਗਿਦੀ | ਗਨ |
| + | | | | 2 | | 3 | | | | | 4 | | 5 | | | 6 | | 7 | | |

## ਸਿਖ਼ਰ ਤਾਲ

| ਮਾਤ੍ਰਾਂ | 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 | 17 |
|---|---|---|---|---|---|---|---|---|---|---|---|---|---|---|---|---|---|
| ਠੇਕਾ | ਧਾ | ऽ | ਤਿ | ਰ | ਕਿ | ਟ | ਧ | ਮ | ਤਿ | ਰ | ਕਿ | ਟ | ਤ | ਕ | ਤ | ਕ੍ਰਿ | ਟ |
| ਵਾਲੀ | + | | | | | | 0 | | | | | | 2 | | 3 | | |

## ਇੰਦ੍ਰ ਤਾਲ

| ਮਾਤਾਂ | 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 | 17 | 18 | 19 |
|---|---|---|---|---|---|---|---|---|---|---|---|---|---|---|---|---|---|---|---|
| ਠੇਕਾ | ਧੀਂ | ऽਤਾ | ਕਿ | ਧੀਂ | ਧੀਂ | ਧਾ | ਧਾ | ਤਿ | ਟ | ਧੀਂ | ਧੀਂ | ਧਾ | ਧੀਂ | ਧੀਂ | ਧਾ | ਧਿੰ | ਧਾਗੇ | ਨਧਾ | ਤ੍ਰਿਕੜ |
| ਤਾਲੀ | + | | | 2 | | | | 3 | | | | 4 | | | | 5 | | 6 | |

## ਝਪ ਤਾਲ

| ਮਾਤ੍ਰਾਂ | 1 | 2 | 3 | 4 | 5 | 6 | 7 | 8 | 9 | 10 |
|---|---|---|---|---|---|---|---|---|---|---|
| ਠੇਕਾ | ਧਿ | ਨਾ | ਧਿੰ | ਧਿੰ | ਨਾ | ਤਿ | ਟਾ | ਧਿੰ | ਧਿੰ | ਨਾ |
| ਦਜਾ ਠੇਕਾ | ਧਿੰ | ਨਗ | ਧਿੰ | ਧਿੰ | ਨਗ | ਕ | ਤਾ | ਧਿੰ | ਧਿੰ | ਨਗ |
| ਤਾਲੀ | + | | 2 | | | 0 | | 3 | | |

## ਸੂਲ ਫਾਕ

| ਮਾਤ੍ਰਾਂ | 1 | 2 | 3 | 4 | 5 | 6 | 7 | 8 | 9 | 10 |
|---|---|---|---|---|---|---|---|---|---|---|
| ਠੇਕਾ | ਧਾ | ਤ੍ਰਿਕੜ | ਧਿੰ | ਨਾ | ਕ | ਤੀ | ਧਾ | ਧਾ | ਤ੍ਰਿੰ | ਨਾ |
| ਦੂਜਾ, ਠੇਕਾ | ਧਾ | ਧਾ | ਦੀਂ | ਨਾ | ਕਿਟ | ਧਾ | ਤਿਟ | ਕਤਾ | ਗਿਦੀ | ਗਣ |
| ਤਾਲੀ | + | | 0 | | 2 | | 3 | | 0 | |

## ਮੱਤ ਤਾਲ

| ਮਾਤ੍ਰਾਂ | 1 | 2 | 3 | 4 | 5 | 6 | 7 | 8 | 9 |
|---|---|---|---|---|---|---|---|---|---|
| ਠੇਕਾ | ਧੀਂ | ਤ੍ਰਿਕੜ | ਧੀਂ | ਧਾ | ਤਿ | ਟਾ | ਧਾਗੇ | ਨਧਾ | ਤ੍ਰਿਕੜ |
| ਦੂਜਾ ਠੇਕਾ | ਧਾ | ਧਿੰ | ਨਕ | ਧਿੰ | ਨਕ | ਤਿਟ | ਕਤਾ | ਗਿਦੀ | ਗਨ |
| ਤਾਲੀ | + | | 2 | | | 3 | | | |

## ਤਲਵਾੜਾ

| ਮਾਤ੍ਰਾਂ | 1 | 2 | 3 | 4 | 5 | 6 | 7 | 8 |
|---|---|---|---|---|---|---|---|---|
| ਠੇਕਾ | ਧਾ | ਧਾਗੇ | ਧਿੰ | ਤਾਂ | ਤਾ | ਤਾਗੇ | ਤ੍ਰਿੰ | ਤਾ |
| ਦੂਜਾ ਠੇਕਾ | ਧਾ | ਤ੍ਰਿਕੜ | ਧਿੰ | ਨਾ | ਤਾ | ਤ੍ਰਿਕੜ | ਤ੍ਰਿੰ | ਨਾ |
| ਤਾਲੀ | + | | | | 2 | | | |

## ਰੂਪਕ ਯਾ ਰਖ਼ੇਤ

| ਮਾਤ੍ਰਾਂ | 1 | 2 | 3 | 4 | 5 | 6 | 7 |
|---|---|---|---|---|---|---|---|
| ਠੇਕਾ | ਤੀਂ | : | ਤ੍ਰਕ | ਧੀਂ | ऽ | ਧਾ | ਗੇ |
| ਦੂਜਾ ਠੇਕਾ | ਧੀਂ | ਧਾ | ਤ੍ਰਕ | ਧੀਂ | ਧੀਂ | ਧਾ | ਤ੍ਰਕ |
| ਤੀਜਾ ਠੇਕਾ | ਤੀਂ | ऽ | ਤ੍ਰਕ | ਧੀਂ | ऽ | ਧਾ | ਧਾ |
| ਤਾਲੀ | 0 | | | 1 | | 2 | |

## ਢਾਈ ਤੀਲ

| | | | | | | | |
|---|---|---|---|---|---|---|---|
| ਮਾਤਾਂ | 1 | 2 | 3 | 4 | 5 | 6 | 7 |
| ਠੇਕਾ | ਤੀਂ | ਤੀਂ | ਤਕ | ਧੀਂ | ਧੀਂ | ਧਾਗੇ | ਤ੍ਰਿਕੜ |
| ਦੂਜਾ | ਧਾ | ਦੀਂ | ਤਾ | ਤਿਟ | ਕਣਾ | ਗਿਦੀ | ਗਨ |
| ਤਾਲੀ | 0 | | | 1 | | 2 | |

## ਦਾਦਰਾ

| | | | | | | |
|---|---|---|---|---|---|---|
| ਮਾਤ੍ਰਾਂ | 1 | 2 | 3 | 4 | 5 | 6 |
| ਠੇਕਾ | ਧਾ | ਧਿੰ | ਧਾ | ਧਾ | ਤਿੰ | ਤਾ |
| ਦੂਜਾ ਠੇਕਾ | ਧਾਗੇ | ਧਿੰ | ਨਾ | ਤਾਗੇ | ਤਿੰ | ਨਾ |
| ਤਾਲੀ | + | | | 0 | | |

## ਪਉੜੀ

ਪਉੜੀ ਦੀਆਂ ਬਹੁਤ ਸਾਰੀਆਂ ਗੋਤਾਂ ਹਨ ।

| | | | | | |
|---|---|---|---|---|---|
| ਮਾਤ੍ਰਾਂ | 1 | 2 | 3 | 4 | |
| ਠੇਕਾ | ਗੇ | ਤ੍ਰਿਟ | ਤਾ | ਗੇਤਾ | |
| ਦੂਜਾ ਠੇਕਾ | ਧਾਗੇ | ऽਗੇ | ਤਾਗੇ | ऽਗੇ | |
| ਤੀਜਾ ਠੇਕਾ | ਧਾਗੇ | ऽਗੇ | ਤਾਗੇ | ਤੂਕਾ | ਪਉੜੀ ਮਾਰੂ |
| ਚੌਥਾ ਠੇਕਾ | ਗੇ | ਤ੍ਰਿਕੜ | ਤਿਨਾ | ਕਿਗਨ | ਪਉੜੀ ਵਡਹੰਸ |
| | ਤਿਟ | ਕੜਾ | ਗੇ | ਗੇ | |
| ਪੰਜਵਾਂ ਠੇਕਾ | ਧਾਗੇ | ऽਗੇ | ਧਾਤਿ | ऽਟ | ਪਉੜੀ ਆਸਾ |
| ਛੇਵਾਂ ਠੇਕਾ | ਗਿਨ | ਨਗਨ | ਧਾਤੀਂ | ਤੂ ਤਾ | ਪਉੜੀ ਬਸੰਤ |

# ਤਤਕਰਾ

## ਰਾਗ ਗਉੜੀ



## ਰਾਗ ਆਸਾ

## ਆਸਾਵਰੀ



### (ੳ) ਰਾਗ ਦੇਸੀ ਆਸਾਵਰੀਅੰਗ

## ਰਾਗ ਗੂਜਰੀ



### (ੳ) ਗੂਜਰੀ ਟੋਡੀ



### (ਅ) ਖਟ ਗੂਜਰੀ



## ਰਾਗ ਦੇਵ ਗੰਧਾਰੀ

### (ੳ) ਦੇਵ ਗੰਧਾਰੀ ਆਸਾ



### (ਅ) ਦੇਵਗੰਧਾਰੀ ਆਸਾਵਰੀ ਅੰਗ

## ਰਾਗ ਬਿਹਾਗੜਾ

## ਰਾਗ ਬਿਹਾਗ



## ਰਾਗ ਵਡਹੰਸ



## ਰਾਗ ਸੋਰਠ

## ਰਾਗ ਧਨਾਸਰੀ

## ਰਾਗ ਟੋਡੀ



## ਰਾਗ ਬੈਰਾੜੀ



## ਰਾਗ ਤਿਲੰਗ

# ਸ੍ਰੀ ਰਾਗ

## ਸ੍ਰੀ ਰਾਗ (ਪੂਰਬੀ ਅੰਗ)

| | | |
|---|---|---|
| ਪੂਰਵੀ ਅੰਗ | ਰੁ ਵਾਦੀ | ਸਮਾਂ ਸ਼ਾਮ ਦਾ |
| ਔੜਵ ਸੰਪੂਰਣ | ਪ ਸੰਵਾਦੀ | ਆਰੋਹੀ ਵਿਚ ਗ ਧੁ ਵਰਜਤ |

**ਆਰੋਹੀ :** ਸ ਰੁ ਮ ਪ ਨ ਸਂ

**ਅਵਰੋਹੀ :** ਸਂ ਨ ਧੁ ਪ ਮ ਗ ਰੁ ਸ

**ਆਲਾਪ :** ਪ ਰੁ ਗ ਰੁ ਸ, ਨ਼, ਸ, ਰੁ ਸ, ਮ, ਪ ਰੁ, ਮ ਪ

ਨ ਸਂ, ਨ, ਧੁ, ਪ, ਮ ਗ ਰੁ, ਮ ਪ ਰੁ ਸ, ਪ ਧੁ ਪ

ਪ ਮ ਪਨਸਂ, ਨ ਰੁਂ ਸਂ, ਰੁਂ ਗਂ ਰੁਂ ਸਂ, ਰੁਂ ਨ ਧੁ ਪ, ਮ ਪ ਨ ਸਂ

ਨ ਰੁਂ ਗ ਰੁਂ ਸਂ, ਰੁਂਰੁਂ ਗਂ ਰੁਂ ਮਂ ਪਂ ਰੁਂ ਸਂ, ਨਧੁ ਪ, ਮਧੁਪ

ਪ ਰੁ, ਗ ਰੁ, ਸ ਰੁ, ਪ, ਮ ਗ ਰੁ ਸ

## ਸ੍ਰੀ ਰਾਗ

### ਸ੍ਰੀ ਰਾਗ ਮਹਲਾ ੧, ਪੰਨਾ ੨੩-੨੪

ਅਮਲੁ ਕਰਿ ਧਰਤੀ ਬੀਜੁ ਸਬਦੋ ਕਰਿ ਸਚ ਕੀ ਆਬ ਨਿਤ ਦੇਹਿ ਪਾਣੀ ॥
ਹੋਇ ਕਿਰਸਾਣੁ ਈਮਾਨੁ ਜੰਮਾਇ ਲੈ ਭਿਸਤੁ ਦੋਜਕੁ ਮੂੜੇ ਏਵ ਜਾਣੀ ॥ ੧ ॥
ਮਤੁ ਜਾਣਸਹਿ ਗਲੀ ਪਾਇਆ ॥
ਮਾਲ ਕੈ ਮਾਣੈ ਰੂਪ ਕੀ ਸੋਭਾ ਇਤੁ ਬਿਧੀ ਜਨਮੁ ਗਵਾਇਆ ॥ ੧ ॥ ਰਹਾਉ ॥
ਐਬ ਤਨਿ ਚਿਕੜੋ ਇਹੁ ਮਨੁ ਮੀਡਕੋ ਕਮਲ ਕੀ ਸਾਰ ਨਹੀ ਮੂਲਿ ਪਾਈ ॥
ਭਉਰੁ ਉਸਤਾਦੁ ਨਿਤ ਭਾਖਿਆ ਬੋਲੇ ਕਿਉ ਬੂਝੈ ਜਾ ਨਹ ਬੁਝਾਈ ॥ ੨ ॥
ਆਖਣੁ ਸੁਨਣਾ ਪਉਣ ਕੀ ਬਾਣੀ ਇਹੁ ਮਨੁ ਰਤਾ ਮਾਇਆ ॥
ਖਸਮ ਕੀ ਨਦਰਿ ਦਿਲਹਿ ਪਸਿੰਦੇ ਜਿਨੀ ਕਰਿ ਏਕੁ ਧਿਆਇਆ ॥ ੩ ॥
ਤੀਹ ਕਰਿ ਰਖੇ ਪੰਜਿ ਕਰਿ ਸਾਥੀ ਨਾਉ ਸੈਤਾਨੁ ਮਤੁ ਕਟਿ ਜਾਈ ॥
ਨਾਨਕੁ ਆਖੈ ਰਾਹਿ ਪੈ ਚਲਣਾ ਮਾਲੁ ਧਨੁ ਕਿਤ ਕੂ ਸੰਜਿਆਹੀ ॥ ੪ ॥ ੨੭ ॥

